


# ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ

ਸੰਪਾਦਕ
ਪਿਆਰਾ ਸਿੰਘ ਪਦਮ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ ਪਟਿਆਲਾ

# ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ

ਪਿਆਰਾ ਸਿੰਘ ਪਦਮ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ

ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ।
(ਵਾਰ ਸੋਰਠਿ ੩)

ਗੁਰੂ ਅਮਰਦਾਸੁ ਪਰਸੀਐ, ਪੁਹਮਿ ਪਾਤਕ ਬਿਨਾਸਹਿ
ਗੁਰੂ ਅਮਰਦਾਸੁ ਪਰਸੀਐ, ਸਿਧ ਸਾਧਿਕ ਆਸਾਸਹਿ
ਗੁਰੂ ਅਮਰਦਾਸੁ ਪਰਸੀਐ, ਧਿਆਨੁ ਲਹੀਐ ਪਉ ਮੁਕਿਹਿ
ਗੁਰੂ ਅਮਰਦਾਸੁ ਪਰਸੀਐ, ਅਭਉ ਲਭੈ ਗਉ ਚੁਕਿਹਿ
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵ ਹਿਲਹਿ
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ । ੫ । ੧੪ ।
(ਸਵਈਏ ਮਹਲੇ ਤੀਜੇ ਕੇ)

# ਤਤਕਰਾ

# ਦੋ ਸ਼ਬਦ

## (ਪਹਿਲਾ ਸੰਸਕਰਣ)

ਸੰਨ 1979-80 ਦਾ ਵਰ੍ਹਾ ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੀ ਪੰਜਵੀਂ ਜਨਮ ਸ਼ਤਾਬਦੀ ਦੇ ਰੂਪ ਵਿਚ ਸਿੱਖ ਜਗਤ ਵਲੋਂ ਮਨਾਇਆ ਜਾ ਰਿਹਾ ਹੈ। ਇਸ ਸਬੰਧ ਵਿਚ ਦੇਸ ਤੇ ਪਰਦੇਸਾਂ ਵਿਚ ਵੀ ਕਈ ਪ੍ਰਕਾਰ ਦੇ ਸਾਹਿਤਿਕ ਤੇ ਸਭਿਆਚਾਰਕ ਪ੍ਰੋਗਰਾਮ ਰਚੇ ਜਾ ਚੁੱਕੇ ਹਨ ਅਤੇ ਰਚੇ ਜਾ ਰਹੇ ਹਨ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਵੀ ਆਪਣੀ ਯੋਗ ਪੱਧਰ ਤੇ ਇਸ ਅਵਸਰ ਨੂੰ ਕਈ ਯੋਜਨਾਵਾਂ ਉਲੀਕ ਕੇ ਸਜਧਜ ਨਾਲ ਮਨਾਉਣ ਦਾ ਪ੍ਰਬੰਧ ਕੀਤਾ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ, ਇਤਿਹਾਸ ਤੇ ਸਿਖਿਆ ਬਾਰੇ ਯੂਨੀਵਰਸਿਟੀ ਸਤਰ ਤੇ ਕਈ ਰਚਨਾਵਾਂ ਦਾ ਨਿਰਮਾਣ ਕੀਤਾ ਜਾ ਰਿਹਾ ਹੈ, ਗੋਸ਼ਟੀਆਂ ਆਯੋਜਿਤ ਕੀਤੀਆਂ ਜਾ ਰਹੀਆਂ ਹਨ, ਯੂਨੀਵਰਸਿਟੀ ਪੱਤਰਾਂ ਦੇ ਵਿਸ਼ੇਸ਼ ਅੰਕ ਸ੍ਰੀ ਗੁਰੂ ਅਮਰਦਾਸ ਯਾਦਗਾਰੀ ਅੰਕਾਂ ਦੇ ਰੂਪ ਵਿਚ ਕੱਢੇ ਜਾ ਰਹੇ ਹਨ। ਇਸੇ ਲੜੀ ਵਿਚ ਹਥਲੀ ਪੁਸਤਕ ਵੀ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਅਧਿਐਨ ਵਿਭਾਗ ਵਲੋਂ ਪੰਜਾਬੀ ਤੇ ਸਿੱਖ ਸਮਾਜ ਨੂੰ ਪੇਸ਼ ਹੈ। ਇਸੇ ਦਾ ਹੀ ਹਿੰਦੀ ਰੂਪਾਂਤਰ ਯੂਨੀਵਰਸਿਟੀ ਪ੍ਰਕਾਸ਼ਿਤ ਕਰ ਰਹੀ ਹੈ। ਬਾਣੀ ਹੀ ਗੁਰੂ ਦੀ ਜੋਤਿ, ਜੁਗਤਿ ਤੇ ਕਾਇਆ ਹੈ। ਇਹ ਸੰਗ੍ਰਹਿ ਸ੍ਰੀ ਗੁਰੂ ਅਮਰਦਾਸ ਜੀ ਦੀ ਪੂਰਨ ਮੂਰਤਿ ਹੈ। ਸ਼ਬਦ ਹੀ ਗੁਰੂ ਦੀ ਮੂਰਤਿ ਹੈ, ਇਹੋ ਉਨ੍ਹਾਂ ਦੀ ਅਧਿਆਤਮਿਕ ਆਤਮ-ਕਥਾ ਹੈ, ਇਹੋ ਉਨ੍ਹਾਂ ਦਾ ਇਤਿਹਾਸ ਹੈ।

ਇਹ ਪੁਸਤਕ ਸ੍ਰੀ ਗੁਰੂ ਅਮਰਦਾਸ ਜੀ ਦੀ ਉਚਾਰਨ ਕੀਤੀ ਸਾਰੀ ਬਾਣੀ ਦਾ ਸੰਗ੍ਰਹਿ ਹੈ। ਇਸ ਸੰਗ੍ਰਹਿ ਵਿਚ ਮਹਲੇ ਤੀਜੇ ਦੀ ਬਾਣੀ ਦੀ ਤਰਤੀਬ ਇਨ ਬਿਨ ਉਹੋ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਪਸਥਿਤ ਹੈ। ਵਾਰਾਂ ਵਿਚੋਂ ਕੇਵਲ ਸਲੋਕ ਜਾਂ ਪਉੜੀਆਂ ਹੀ ਇਥੇ ਦਿਤੀਆਂ ਹਨ ਜੋ ਮਹਲੇ ਤੀਜੇ ਦੀਆਂ ਉਚਾਰੀਆਂ ਹੋਈਆਂ ਹਨ। ਸਵਿਸਥਾਰ ਤਤਕਰਾ ਮੁੱਢ ਵਿਚ ਦਿਤਾ ਗਿਆ ਹੈ। ਮੂਲ ਬਾਣੀ ਦੇ ਸਮਝਣ ਲਈ ਸਹਾਇਤਾ ਵਜੋਂ ਸੰਖੇਪ ਅਰਥ-ਰੂਪ ਦੀਆਂ ਟਿਪਣੀਆਂ, ਪੈਰ-ਟੂਕਾਂ ਵਿਚ ਹਰ ਪੰਨੇ ਤੇ ਦਿਤੀਆਂ ਗਈਆਂ ਹਨ। ਸੰਪਾਦਨ ਦਾ ਸਾਰਾ ਕਾਰਜ ਸ. ਪਿਆਰਾ ਸਿੰਘ ਪਦਮ, ਸਪੈਸ਼ਲ ਸੀਨੀਅਰ ਓਰੀਐਂਟਲ ਫੈਲੋ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਨੇ ਕੀਤਾ ਹੈ, ਅਰਥ-ਟਿੱਪਣੀਆਂ ਵੀ ਉਨ੍ਹਾਂ ਲਗਾਈਆਂ ਹਨ, ਪ੍ਰੈਸ-ਪਰੂਫ ਵੀ ਸੋਧੇ ਹਨ ਅਤੇ ਪੁਸਤਕ ਦੇ ਅਰੰਭ ਵਾਲੀ 'ਪ੍ਰਸਤਾਵਨਾ' ਵੀ ਉਨ੍ਹਾਂ ਵਲੋਂ ਹੀ ਪੇਸ਼ ਹੈ। ਵਿਭਾਗ ਉਨ੍ਹਾਂ ਦਾ ਧੰਨਵਾਦੀ ਹੈ ਅਤੇ ਇਸ ਕਾਰਜ ਨੂੰ ਸੰਪੂਰਨ ਕਰਨ ਲਈ ਉਨ੍ਹਾਂ ਦੀ ਪ੍ਰਸੰਸਾ ਕਰਦਾ ਹੈ।

ਗੁਰ-ਇਤਿਹਾਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਜਨਮ-ਸੰਮਤ ਬਾਰੇ ਕੁਝ ਮਤਭੇਦ ਹੈ। ਪਦਮ ਜੀ ਨੇ ਇਕ ਸੰਮਤ ਨੂੰ ਪਰਵਾਨ ਕੀਤਾ ਹੈ। ਪਰ ਸੰਨ 1479 ਦੇ ਜਨਮ ਸੰਮਤ ਦੀ ਬੜੀ ਪੁਰਾਣੀ ਪਰੰਪਰਾ ਹੈ ਅਤੇ ਉਸੇ ਅਨੁਸਾਰ ਮੌਜੂਦਾ ਪੰਚਮ ਜਨਮ-ਸ਼ਤਾਬਦੀ ਮਨਾਈ ਜਾ ਰਹੀ ਹੈ।

ਪੰਜਾਬੀ ਯੂਨੀਵਰਸਿਟੀ ਨੂੰ ਇਹ ਢੋਆ ਪੰਜਾਬੀ ਸਮਾਜ ਪ੍ਰਤੀ ਅਰਪਣ ਕਰਨ ਵਿਚ ਬਹੁਤ ਸੰਤੋਖ ਤੇ ਪ੍ਰਸੰਨਤਾ ਹੋ ਰਹੀ ਹੈ । ਆਸ ਹੈ ਇਹ ਸੰਗ੍ਰਹਿ ਸੂਝਵਾਨ ਵਿਦਵਾਨਾਂ, ਖੋਜੀਆਂ ਤੇ ਪਾਠ ਦੇ ਰਸੀਆਂ ਲਈ ਵਡਮੁੱਲਾ ਸਿਧ ਹੋਵੇਗਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਤਾਰਨ ਸਿੰਘ**
ਪ੍ਰੋਫੈਸਰ ਅਤੇ ਮੁੱਖੀ

ਗੁਰਬਾਣੀ ਇਸ ਜਗ ਮਹਿ ਚਾਨਣੁ
(ਸਿਰੀ ਮ : ੩)

# ਪ੍ਰਾਰੰਭ

## (ਪਹਿਲਾ ਸੰਸਕਰਣ)

ਇਤਿਹਾਸ ਦੇ ਗਿਆਤਾ ਇਹ ਭਲੀ-ਭਾਂਤ ਜਾਣਦੇ ਹਨ ਕਿ ਸਿੱਖ ਗੁਰੂ ਸਾਹਿਬਾਨ ਨੇ ਵਿਅਕਤੀ ਤੇ ਸਮਾਜ ਦਾ ਕਾਇਆ ਕਲਪ ਕਰਕੇ ਇਕ ਨਵੀਂ ਜ਼ਿੰਦਗੀ ਪ੍ਰਦਾਨ ਕੀਤੀ ਤੇ ਇਹ ਗੱਲ ਵੀ ਕਿਸੇ ਤੋਂ ਲੁਕੀ ਛਿਪੀ ਨਹੀਂ ਕਿ ਇਹ ਸਾਰਾ ਪਰਿਵਰਤਨ ਉਨ੍ਹਾਂ ਗੁਰਬਾਣੀ ਤੇ ਸੰਗਤਿ ਦੁਆਰਾ ਵਜੂਦ ਵਿਚ ਲਿਆਂਦਾ। ਬਾਣੀ ਇਸ ਸਾਰੇ ਕ੍ਰਾਂਤੀਕਾਰੀ ਮਾਰਗ ਦੀ ਰਹਿਨੁਮਾਈ ਕਰਨ ਵਾਲੀ ਸੀ, ਇਸੇ ਕਰਕੇ ਇਸ ਨੂੰ 'ਗੁਰੂ' ਕਹਿ ਕੇ ਸਤਿਕਾਰਿਆ ਗਿਆ ਤੇ ਇਸੇ ਰਾਹੀਂ ਸਾਰਾ ਜੀਵਨ ਸੰਵਾਰਿਆ ਤੇ ਸ਼ਿੰਗਾਰਿਆ ਗਿਆ। ਗੁਰਬਾਣੀ ਨੇ ਇਕ ਨਵਾਂ ਸਿਧਾਂਤ ਦਿਤਾ, ਨਵਾਂ ਆਦਰਸ਼ ਸਨਮੁਖ ਲਿਆਂਦਾ ਜਿਸ ਵਿਚ ਅਸਮਾਨਤਾ, ਅਨਿਆਂ ਤੇ ਭਰਮ ਵਹਿਮ ਨੂੰ ਕੋਈ ਥਾਂ ਨਹੀਂ ਸੀ। ਗੁਰੂ ਅਮਰਦਾਸ ਜੀ ਨੇ ਇਸ ਆਦਰਸ਼ ਲਈ ਵਿਸ਼ੇਸ਼ ਘਾਲ ਘਾਲੀ ਤੇ ਸੇਵਾ ਦਾ ਮਾਰਗ ਦ੍ਰਿੜ੍ਹਾ ਕੇ ਮਨੁਖ ਨੂੰ ਪੂਰਨ ਭਾਂਤ ਕਰਮਯੋਗੀ ਬਣਾਇਆ।

ਸਾਡੇ ਪੁਰਾਣੇ ਧਰਮਾਂ ਵਿਚ ਗ੍ਰਿਸਤੀ ਜੀਵਨ ਬਿਤਾਉਣ, ਕੰਚਨ ਕਾਇਆ ਨੂੰ ਸੋਹਣੀ ਤਰ੍ਹਾਂ ਹੰਢਾਉਣ ਤੇ ਕਿਰਤ ਕਮਾਈ ਕਰਕੇ ਸੇਵਾ ਟਹਿਲ ਕਮਾਉਣ ਨੂੰ ਕੋਈ ਬਹੁਤਾ ਸਤਿਕਾਰ ਪ੍ਰਾਪਤ ਨਹੀਂ ਸੀ। ਬਹੁਤੇ ਮਤ ਇਨ੍ਹਾਂ ਦੇ ਤਿਆਗ ਤੇ ਹੀ ਜ਼ੋਰ ਦਿੰਦੇ ਸਨ ਲੇਕਿਨ ਤੀਸਰੇ ਸਤਿਗੁਰਾਂ ਜਿਥੇ ਖੁਦ ਸੇਵਾ ਘਾਲ ਕਰਕੇ ਇਕ ਉੱਚਾ ਆਦਰਸ਼ ਸਥਾਪਤ ਕੀਤਾ, ਉਥੋਂ ਆਪਣੇ ਸਿੱਖਾਂ ਨੂੰ ਵੀ ਇਹੋ ਦ੍ਰਿੜ੍ਹਾਇਆ ਕਿ ਸੇਵਾ ਹੀ ਅਮਲੀ ਜੀਵਨ-ਜਾਚ ਹੈ, ਇਸੇ ਦੁਆਰਾ ਸੱਚਾ ਆਨੰਦ ਪਾਇਆ ਜਾ ਸਕਦਾ ਹੈ। ਉਸ ਸਮੇਂ ਸਮਾਜ ਵਿਚ ਅਸਮਾਨਤਾ ਤੇ ਅਸਹਿਜ ਦੇ ਤੌਰ-ਤਰੀਕੇ ਅਜੇਹੇ ਪ੍ਰਚੱਲਤ ਸਨ ਜੋ ਮਨ ਵਿਚ ਦੁਫੇੜ ਪੈਦਾ ਕਰਕੇ ਸਭ ਨੂੰ ਪਰਸਪਰ ਲੜਾ ਰਹੇ ਸਨ। ਸਤਿਗੁਰਾਂ ਸਾਂਝੀ ਸੰਗਤ ਤੇ ਸਾਂਝੀ ਪੰਗਤ (ਲੰਗਰ) ਦੀ ਰੀਤਿ ਚਲਾ ਕੇ ਇਸਨੂੰ ਸਾਂਵਾਂ-ਪੱਧਰਾ ਕਰਨ ਦੀ ਇਕ ਵਿਸ਼ੇਸ਼ ਵਿਉਂਤ ਵਰਤੀ, ਜਿਸ ਨਾਲ ਹੌਲੀ ਹੌਲੀ ਭਿੰਨ ਭੇਦ ਦੀਆਂ ਦੀਵਾਰਾਂ ਅਪਣੇ ਆਪ ਮਿਸਮਾਰ ਹੁੰਦੀਆਂ ਗਈਆਂ। ਅੱਜ ਬਰਾਬਰੀ, ਨਿਆਂ ਤੇ ਆਜ਼ਾਦੀ ਦੀ ਹਰ ਸਮਾਜ ਵਿਚ ਮੰਗ ਹੈ। ਇਨ੍ਹਾਂ ਬਿਨਾਂ ਮਨੁੱਖ ਇਕ ਕਦਮ ਵੀ ਅੱਗੇ ਧਰਨ ਜੋਗਾ ਨਹੀਂ। ਅਜੋਕਾ ਮਨੁਖ ਅਧਿਆਤਮਕ ਤੇ ਸਦਾਚਾਰਕ ਕੀਮਤਾਂ ਤਿਆਗ ਕੇ ਨਿਤਾਣਾ ਹੋ ਗਿਆ ਹੈ ਤੇ ਕਈ ਤਰ੍ਹਾਂ ਦੀਆਂ ਆਪ-ਸਹੇੜੀਆਂ ਮਾਨਸਿਕ ਗੁੰਝਲਾਂ ਦਾ ਸ਼ਿਕਾਰ ਹੈ। ਇਸ ਵਿਚ ਨਵਾਂ ਤਾਣ ਭਰਨ ਦੀ ਲੋੜ ਹੈ, ਮਨੁੱਖੀ ਹਸਤੀ ਦਾ ਗੌਰਵ ਜਗਾਉਣ ਦੀ ਲੋੜ ਹੈ। ਸਤਿਗੁਰਾਂ

ਦਾ ਇਕੋ ਬਚਨ :

'ਮਨ ਤੂ ਜੋਤਿ ਸਰੂਪ ਹੈ, ਆਪਣਾ ਮੂਲ ਪਛਾਣ ।'

ਇਸ ਸਾਰੀ ਢਹਿੰਦੀ ਕਲਾ ਦੀ ਅਵਸਥਾ ਨੂੰ ਬਦਲ ਸਕਦਾ ਹੈ। ਲੋੜ ਕੇਵਲ ਬਾਣੀ ਦੇ ਵਿਚਾਰ ਨੂੰ ਅਮਲ ਵਿਚ ਸਾਕਾਰ ਕਰਨ ਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਇਹ ਸੰਗ੍ਰਹਿ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਧਾਰ ਤੇ ਕੀਤਾ ਗਿਆ ਹੈ ਤੇ ਜੀਵਨ ਦੀ ਰੂਪ-ਰੇਖਾ ਪੁਰਾਤਨ ਇਤਿਹਾਸਕ ਗ੍ਰੰਥਾਂ ਦੇ ਆਸਰੇ ਉਲੀਕੀ ਗਈ ਹੈ । ਗੁਰੂਆਂ ਦੀ ਵਰ੍ਹੇ ਗੰਢ ਮਨਾਉਣਾ ਸਦਾ ਮੁਬਾਰਕ ਹੈ ਪਰ ਜਨਮ–ਸੰਮਤ ਬਾਰੇ ਵਿਚਾਰ ਧਿਆਨ ਯੋਗ ਹੈ। ਜੇ ਇਹ 1509 ਠੀਕ ਸਿਧ ਹੋਇਆ ਤਾਂ 2009 ਈ. ਵਿਚ ਜਨਮ ਸ਼ਤਾਬਦੀ ਮਨਾਉਣ ਦਾ ਅਵਸਰ ਸੰਗਤਾਂ ਨੂੰ ਫਿਰ ਮਿਲੇਗਾ ਤੇ ਗੁਰੂ ਦੇ ਨਾਂ ਤੇ ਬਣੀਆਂ ਲੋਕ-ਕਲਿਆਣ-ਕਾਰੀ ਵਿਉਂਤਾਂ ਜੀਵਨ ਨੂੰ ਹੋਰ ਹੁਲਾਰਾ ਦੇ ਸਕਣਗੀਆਂ ।

ਪਰ ਇਸ ਸਭ ਕੁਝ ਦਾ ਆਧਾਰ ਬਾਣੀ ਹੈ। ਆਸ ਹੈ ਗੁਰੂ–ਪ੍ਰੇਮੀ, ਬਾਣੀ ਦੇ ਵਿਚਾਰਾਂ ਨੂੰ ਆਪਣੇ ਜੀਵਨ ਵਿਚ ਕਮਾਉਣਗੇ ਤੇ ਨਵੇਂ ਸਮਾਜ ਦੀ ਉਸਾਰੀ ਵਿਚ ਯਥਾਯੋਗ ਹਿੱਸਾ ਪਾਉਣਗੇ ।

ਪੰਜਾਬੀ ਯੂਨੀਵਰਸਿਟੀ
ਦਸੰਬਰ, 1979

**ਪਿਆਰਾ ਸਿੰਘ ਪਦਮ**

ਸਬਦੁ ਦੀਪਕੁ ਵਰਤੈ ਤਿਹੁ ਲੋਇ ।
(ਧਨਾਸਰੀ ੩)

ਪ੍ਰਸਤਾਵਨਾ

# ਗੁਰੂ ਅਮਰਦਾਸ—ਜੀਵਨ ਤੇ ਵਿਚਾਰਧਾਰਾ

ਸ੍ਰੀ ਗੁਰੂ ਅਮਰਦਾਸ (1509-1574 ਈ.) ਸਿਖ-ਗੁਰੂ-ਰਤਨਮਾਲਾ ਵਿਚ ਤੀਸਰੀ ਥਾਂ ਸੁਸ਼ੋਭਿਤ ਹਨ ਜਿਨ੍ਹਾਂ ਗੁਰੂ ਨਾਨਕ ਸਾਹਿਬ ਦੇ ਅਧਿਆਤਮਕ ਵਿਚਾਰਾਂ ਅਤੇ ਸਮਾਜਕ ਸੁਧਾਰਾਂ ਨੂੰ 20-22 ਵਰ੍ਹੇ ਜ਼ੋਰ ਸ਼ੋਰ ਨਾਲ ਪ੍ਰਚਾਰਿਆ ਤੇ ਪ੍ਰਸਾਰਿਆ ਅਤੇ ਬਿਆਸ ਕੰਢੇ ਸਿਖ ਸੰਗਠਨ ਦਾ ਮਹੱਲ ਉਸਾਰਿਆ। ਗੁਰੂ ਬਾਬਾ ਨਾਨਕ ਦੀ ਦ੍ਰਿਸ਼ਟੀ ਵਿਚ ਗੁਰਬਾਣੀ (ਗੁਰੂ-ਸਿਧਾਂਤ) ਤੇ ਗੁਰਸੰਗਤਿ (ਜਥੇਬੰਦੀ) ਦੋ ਹੀ ਮਹਾਨ ਸਤੰਭ ਸਨ ਜਿਨ੍ਹਾਂ ਆਸਰੇ ਇਹ ਸਿਖੀ ਲਹਿਰ ਦੀ ਇਮਾਰਤ ਉਸਾਰੀ ਜਾਣੀ ਸੀ।* ਤੀਸਰੇ ਸਤਿਗੁਰਾਂ ਦੀ ਵਡਿਆਈ ਇਸੇ ਗੱਲ ਵਿਚ ਹੈ ਕਿ ਉਨ੍ਹਾਂ ਦੋਹਾਂ ਪੱਖਾਂ ਨੂੰ ਬਰਾਬਰ ਵਿਕਸਤ ਕਰਨ ਦੇ ਭਰਪੂਰ ਉਪਰਾਲੇ ਕੀਤੇ। ਬਾਣੀ ਉਚਾਰਕੇ, ਸ਼ੰਕੇ ਨਿਵਾਰ ਕੇ ਜਿਵੇਂ ਉਨ੍ਹਾਂ ਭਾਰਤੀ ਮਤਾਂ ਦੀਆਂ ਪੁਰਾਤਨ ਰੂਢੀਆਂ ਵਿਚੋਂ ਗੁਰਮਤਿ ਨੂੰ ਨਿਖੇੜਿਆ, ਉਹ ਵਿਸ਼ੇਸ਼ ਪ੍ਰਸ਼ੰਸਾ ਦਾ ਅਧਿਕਾਰੀ ਹੈ, ਪੋਥੀਆਂ ਦੀ ਲਿਖਾਈ ਇਸੇ ਦਾ ਜ਼ਰੂਰੀ ਅੰਗ ਸੀ। 'ਸ੍ਰੀ ਸਤਿਗੁਰੂ ਜੀ ਦੇ ਮੂਹੈ ਦੀਆਂ ਸਾਖੀਆਂ' ਤੋਂ ਵੀ ਜ਼ਾਹਰ ਹੈ ਕਿ ਉਹ ਪਰਮਾਰਥਕ ਮਸਲਿਆਂ ਨੂੰ ਬੜੀ ਰੀਝ ਤੇ ਨੀਝ ਨਾਲ ਵਿਚਾਰਕੇ ਜਗਿਆਸੂਆਂ ਨੂੰ ਸਾਫ ਤੇ ਸਪਸ਼ਟ ਅਗਵਾਈ ਦਿੰਦੇ ਸਨ। ਫ਼ਿਰ ਇਸ ਨਿਰਾਲੇ ਪੰਥ ਨੂੰ ਪਰਿਪੱਕ ਕਰਨ ਲਈ ਜਿਸ ਤਰ੍ਹਾਂ ਉਨ੍ਹਾਂ ਤਰ੍ਹਾਂ ਤਰ੍ਹਾਂ ਦੇ ਸੁਧਾਰ ਕਰਕੇ ਮਨੁਖੀ ਸਮਾਜ ਨੂੰ ਸ਼ੁੱਧ, ਸਿਹਤਮੰਦ ਤੇ ਸ਼ਕਤੀਸ਼ਾਲੀ ਬਣਾਇਆ, ਉਹ ਆਪ ਦੇ ਸਰਬ-ਸਾਂਝੇ ਸੇਵਾ ਮਾਰਗ ਤੋਂ ਸਪਸ਼ਟ ਹੈ। ਇਹ ਆਪ ਦਾ ਹੀ ਕੰਮ ਸੀ ਕਿ ਉਨ੍ਹਾਂ ਮਨੁਖੀ ਸਮਾਨਤਾ ਲਈ ਸਾਂਝੇ ਲੰਗਰ ਤੇ ਖਾਸ ਜ਼ੋਰ ਦਿਤਾ, ਤਿਆਗ ਵੈਰਾਗ ਦੀ ਥਾਂ ਗ੍ਰਿਸਤੀ ਜੀਵਨ ਨੂੰ ਤਰਜੀਹ ਦਿਤੀ। ਅੰਤਰਜਾਤੀ ਵਿਆਹ ਦਾ ਰਿਵਾਜ ਪਾਉਣਾ, ਇਸਤ੍ਰੀ ਜਾਤੀ ਲਈ ਪਰਦਾ ਹਟਾਉਣਾ, ਸਤੀ ਦੀ ਰਸਮ ਬੰਦ ਕਰਾਉਣਾ ਤੇ ਹੋਰ ਭਰਮ ਵਹਮ ਤੋਂ ਲੋਕਾਂ ਨੂੰ ਬਚਾਉਣਾ ਅਜੇਹੀਆਂ ਗੱਲਾਂ ਸਨ ਜਿਨ੍ਹਾਂ ਇਕ ਵਾਰ ਹਿੰਦੂ ਸਮਾਜ ਵਿਚ ਤਰਥਲੀ ਪਾ ਦਿਤੀ ਤੇ ਰੂਢੀਵਾਦੀ ਲੋਕਾਂ ਤਾਂ ਲਾਹੌਰ ਜਾ ਕੇ ਸਰਕਾਰੇ ਦਰਬਾਰੇ ਅਜੇਹੀਆਂ ਸ਼ਿਕਾਇਤਾਂ ਵੀ ਕੀਤੀਆਂ ਕਿ ਇਹ ਵੇਦ ਸ਼ਾਸਤ੍ਰ ਨੂੰ ਨਹੀਂ ਮੰਨਦੇ,

* ਗੁਰਸੰਗਤਿ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ। ੪੨। [ਵਾਰਾਂ ਭਾ: ਗੁਰਦਾਸ

ਗਾਇਤ੍ਰੀ ਦਾ ਪਾਠ ਨਹੀਂ ਕਰਦੇ, ਬ੍ਰਾਹਮਣਾਂ ਅਤੇ ਸੰਸਕ੍ਰਿਤ ਦਾ ਸਤਿਕਾਰ ਨਹੀਂ ਕਰਦੇ ਤੇ ਸਾਂਝਾ ਲੰਗਰ ਲਾ ਕੇ ਵਰਣ ਆਸ੍ਰਮ-ਮਰਯਾਦਾ ਨੂੰ ਵੀ ਭੰਗ ਕਰਦੇ ਹਨ। ਏਸ ਵਿਰੋਧ ਤੋਂ ਪਰਗਟ ਹੈ ਕਿ ਗੁਰੂ ਅਮਰ ਦਾਸ ਜੀ ਨੇ ਇਕ ਵਿਸ਼ੇਸ ਕ੍ਰਾਂਤੀ ਲਿਆਂਦੀ ਜਿਸਨੂੰ ਪੁਰਾਤਨਪੰਥੀ ਪਰਵਾਣ ਕਰਨ ਲਈ ਤਿਆਰ ਨਹੀਂ ਸਨ। ਇਹ ਲੋਕ, ਸ਼ਾਸਤ੍ਰੀ ਵਿਧੀ-ਵਿਧਾਨਾਂ ਵਿਚ ਗ੍ਰਸਤ ਸਨ ਜਾਂ ਫਿਰ ਭਰਮ-ਕਰਮਾਂ ਦੀਆਂ ਅਵਿਧੀਆਂ ਵਿਚ ਫਸੇ ਕੁਝ ਵੀ ਕਰਨੋਂ ਅਸਮਰਥ ਸਨ ਅਤੇ ਜੀਵਨ ਦੇ ਯਥਾਰਥ ਤੋਂ ਬਿਲਕੁਲ ਅਣਜਾਣ ਸਨ।

'ਸਿਮ੍ਰਿਤਿ ਸ਼ਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ। (ਅਨੰਦ)

ਸਤਿਗੁਰਾਂ ਇਸ ਸਾਰੇ ਭਰਮ-ਜਾਲ ਨੂੰ ਤੋੜਿਆ ਤੇ ਹਰ ਊਚ ਨੀਚ, ਸੁਵਰਣ ਅਵਰਣ ਨੂੰ ਇਕ ਥਾਂ ਜੋੜਿਆ। ਖ਼ੁਦ ਉਨ੍ਹਾਂ ਪਹਿਲੇ ਲੰਮੀ ਘਾਲ ਘਾਲ ਕੇ ਸੇਵਾ ਦਾ ਉਚਾ ਆਦਰਸ਼ ਸਥਾਪਤ ਕੀਤਾ ਤੇ ਫਿਰ ਭਾਈ ਜੇਠੇ ਰਾਹੀਂ ਨਵੀਂ ਪੀੜ੍ਹੀ ਨੂੰ ਇਹੋ ਤਰਬੀਅਤ ਦਿਤੀ ਕਿ ਬਗੈਰ ਕਿਸੇ ਬਲਵਾਨ ਕਰਮਯੋਗ ਦੇ ਵਿਅਕਤੀ ਜਾਂ ਸਮਾਜ ਦਾ ਪੁਨਰ-ਨਿਰਮਾਣ ਸੰਭਵ ਨਹੀਂ। ਇਸੇ ਸੇਵਾ ਭਾਵ ਵਾਲੇ ਕਰਮਯੋਗ ਨੇ ਸਿਖੀ ਨੂੰ ਇਕ ਕ੍ਰਾਂਤੀਕਾਰੀ ਲਹਿਰ ਦਾ ਰੂਪ ਦਿਤਾ। ਇਹ ਠੀਕ ਹੈ ਕਿ ਇਨ੍ਹਾਂ ਨਰੋਏ ਵਿਚਾਰਾਂ ਦਾ ਬੀਜ ਗੁਰੂ ਨਾਨਕ ਸਾਹਿਬ, ਦੇਸ ਭਰ ਵਿਚ ਖਿਲਾਰ ਗਏ ਸਨ ਲੇਕਿਨ ਇਸ ਪਨੀਰੀ ਨੂੰ ਕੇਂਦ੍ਰਿਤ ਕਰਕੇ ਬਿਆਸ ਕਿਨਾਰੇ ਇਕ ਸੁੰਦਰ ਬਗੀਚਾ ਲਾਉਣਾ ਗੁਰੂ ਅਮਰਦਾਸ ਜੀ ਦਾ ਹੀ ਕਾਰਨਾਮਾ ਸੀ।

## (੧) ਜੀਵਨ-ਗਾਥਾ

**ਜਨਮ ਸੰਮਤ** ੧੫੬੬ **ਬਿ. ਜਾਂ** ੧੫੩੬ **ਬਿ.** ?

ਆਪ ਦਾ ਜਨਮ ਭੱਲਾ ਘਰਾਣੇ ਵਿਚ ਸ੍ਰੀ ਤੇਜ ਭਾਨ (1545-90 ਬਿ.) ਦੇ ਘਰ ਮਾਤਾ ਲੱਖੋ ਦੇ ਉਦਰ ਤੋਂ 1566 ਬਿ. ਵਿਸਾਖ ਸੁਦੀ ਚੌਦਸ (18 ਵਿਸਾਖ) ਦਿਨ ਸ਼ੁਕਰਵਾਰ ਨੂੰ (1 ਜੂਨ 1509 ਈ.) ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ। ਲਿਖਾਈ ਦੀ ਰਤਾ ਉਕਾਈ ਕਰਕੇ 1566 ਬਿ. ਨੂੰ 1536 ਬਿ. ਲਿਖੇ ਜਾਣ ਕਾਰਣ ਜਨਮ-ਸੰਮਤ ਵਿਚ 30 ਸਾਲ ਦਾ ਫਰਕ ਪੈ ਗਿਆ ਹੈ ਜੋ ਕਿ ਸੋਧਣ ਯੋਗ ਹੈ।

ਇਤਿਹਾਸ ਤੋਂ ਜ਼ਾਹਰ ਹੈ ਕਿ ਸਾਰੇ ਗੁਰੂ ਸਾਹਿਬਾਨ ਦੀਆਂ ਜੋਤੀ ਜੋਤਿ ਸਮਾਉਣ ਦੀਆਂ ਤਰੀਕਾਂ ਤੇ ਸਾਲ ਜਿਤਨੇ ਸਹੀ ਹਨ, ਉਤਨੇ ਸੰਮਤ ਤੇ ਜਨਮ-ਤਰੀਕਾਂ ਸਹੀ ਨਹੀਂ ਮਿਲਦੀਆਂ। ਇਸ ਦਾ ਕਾਰਣ ਸਪਸ਼ਟ ਹੈ ਕਿ ਇਹ ਗੁਰਿਆਈ ਪਰੰਪਰਾ ਕੋਈ ਖਾਨਦਾਨੀ ਚੀਜ਼ ਨਹੀਂ ਸੀ ਸਗੋਂ ਜੋ ਸੇਵਾ ਘਾਲ ਕਰਦਾ ਸੀ, ਉਹੋ ਗੁਰਿਆਈ ਦਾ ਅਧਿਕਾਰੀ ਬਣਦਾ ਸੀ। ਇਸੇ ਕਰਕੇ ਉਸਦੇ ਪਹਿਲੇ ਸਾਧਾਰਣ

ਜੀਵਨ ਬਾਰੇ ਕੋਈ ਪੱਕੀ ਪ੍ਰਮਾਣੀਕ ਗਵਾਹੀ ਲੱਭਣਾ ਜ਼ਰਾ ਔਖੀ ਗੱਲ ਸੀ। ਇਸੇ ਲਈ ਜਨਮ-ਸੰਮਤਾਂ ਜਾਂ ਤਰੀਕਾਂ ਬਾਰੇ ਕੁਝ ਭੁਲੇਖੇ ਚਲੇ। ਗੁਰੂ ਨਾਨਕ ਸਾਹਿਬ ਦਾ ਜਨਮ ਵਿਸਾਖ ਸੁਦੀ ਤ੍ਰਿਤੀਆ ਇਤਿਹਾਸ ਤੋਂ ਸਿਧ ਹੈ ਪਰ ਰਵਾਇਤ ਕਾਰਣ ਇਸਨੂੰ ਕੱਤਕ ਦੀ ਪੂਰਨਮਾਸ਼ੀ ਨੂੰ ਹੀ ਮਨਾਇਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਦਾ ਜਨਮ-ਸੰਮਤ ਨਵੀਂ ਖੋਜ ਅਨੁਸਾਰ 1718 ਬਿ. ਸਪਸ਼ਟ ਹੈ ਪਰ ਰਵਾਇਤ ਦੇ ਜ਼ੋਰ ਕਾਰਣ ਇਹ 1723 ਬਿ. ਹੀ ਅਜੇ ਜ਼ਿਆਦਾ ਲਿਖਿਆ ਪੜ੍ਹਿਆ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਅਮਰਦਾਸ ਦੇ ਜਨਮ-ਸੰਮਤ ਬਾਰੇ ਕਾਫ਼ੀ ਅੰਤਰ ਮੌਜੂਦ ਹੈ। ਆਮ ਪ੍ਰਚਲਤ ਇਤਿਹਾਸਕ ਪੁਸਤਕਾਂ ਵਿਚ ਜਨਮ-ਸਾਲ 1536 ਬਿ. ਲਿਖਿਆ ਹੈ। ਜੈਸਾ ਕਿ ਗਿਆਨੀ ਗਿਆਨ ਸਿੰਘ ਲਿਖਦੇ ਹਨ :—

'ਇਹ ਗੁਰੂ ਵੈਸਾਖ ਸੁਦੀ 11 ਸੰਮਤ 1536 ਬਿ. ਨੂੰ ਬਾਸਰਕੇ ਪਿੰਡ ਪਰਗਣੇ ਅੰਮ੍ਰਿਤਸਰ ਪ੍ਰਗਟੇ ਅਤੇ 62 ਬਰਸ ਦੀ ਉਮਰ ਵਿਚ ਗੁਰੂ ਅੰਗਦ ਸਾਹਿਬ ਦੀ ਸੇਵਾ ਵਿਚ ਆਏ। 11 ਬਰਸ 7 ਮਹੀਨੇ ਟਹਿਲ ਤੇ ਭਗਤੀ ਕਰਕੇ 72 ਬਰਸ 10 ਮਹੀਨੇ 20 ਦਿਨ ਦੀ ਉਮਰ ਵਿਚ ਗੁਰਿਆਈ ਗੱਦੀ ਪਰ ਬੈਠੇ। 22 ਬਰਸ 5 ਮਹੀਨੇ 13 ਦਿਨ ਗੁਰਿਆਈ ਕਰ 95 ਬਰਸ 4 ਮਹੀਨੇ ਇਕ ਦਿਨ ਸਾਰੀ ਉਮਰ ਭੋਗ ਭਾਦੋਂ ਸੁਦੀ ਪੂਨਿਯਾ 1631 ਬਿ. ਮੰਗਲਵਾਰ ਦੋ ਘੜੀ ਰਾਤ ਰਹੀ ਗੋਇੰਦਵਾਲ ਵਿਖੇ ਜੋਤੀ ਜੋਤਿ ਸਮਾਏ।' [ਤ੍ਵਾਰੀਖ਼ ਗੁਰੂ ਖਾਲਸਾ ਪੰਨਾ 339 (ਭਾਸ਼ਾ ਵਿਭਾਗ, 1970)

ਲਗਭਗ ਇਹੋ ਤਰੀਕਾਂ ਤੇ ਸਾਲ ਗੁਰਪ੍ਰਤਾਪ ਸੂਰਯ, ਪੰਥ ਪ੍ਰਕਾਸ਼, ਕਾਨ੍ਹ ਸਿੰਘ, ਮੈਕਾਲਿਫ ਵਿਚ ਦਿਤੇ ਹੋਏ ਹਨ। ਮਹਿਮਾ ਪ੍ਰਕਾਸ਼ ਨੇ ਜਨਮ-ਸੰਮਤ ਲਿਖਣ ਦੀ ਲੋੜ ਨਹੀਂ ਸਮਝੀ। ਲੇਕਿਨ ਦੋ ਸੌ ਸਾਲ ਪੁਰਾਣੀਆਂ ਤਿੰਨ ਚਾਰ ਪੁਸਤਕਾਂ ਵਿਚ ਇਹ ਜਨਮ ਸੰਮਤ 1566 ਬਿ. ਸਾਫ ਲਿਖਿਆ ਹੋਇਆ ਹੈ। ਮਾਲੂਮ ਹੁੰਦਾ ਹੈ ਕਿ 1566 ਬਿ. ਦੀ ਥਾਂ 1536 ਲਿਖਣ ਵਾਲੇ ਲਿਖਾਰੀ ਦੀ ਉਕਾਈ ਕਾਰਣ ਇਕੋ ਅੰਕ ਦੇ ਬਦਲਣ ਨਾਲ ਤੀਹ ਸਾਲ ਦਾ ਫਰਕ ਪੈ ਗਿਆ ਤੇ ਇਹ ਗ਼ਲਤੀ ਵਧੇਰੇ ਪ੍ਰਚਲਤ ਹੋ ਗਈ।

## ਪੁਰਾਤਨ ਲਿਖਤਾਂ ਦੇ ਪ੍ਰਮਾਣ

(ੳ) ਇਨ੍ਹਾਂ ਸਾਰਿਆਂ ਵਿਚੋਂ ਪੁਰਾਣਾ ਭਾਈ ਕੇਸਰ ਸਿੰਘ ਛਿੱਬਰ 18ਵੀਂ ਸਦੀ ਦਾ ਲੇਖਕ ਹੈ ਜਿਸ 1769 ਈ. ਵਿਚ 'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ' ਗ੍ਰੰਥ ਲਿਖਿਆ। ਇਸ ਵਿਚ ਉਸਨੇ ਕੇਵਲ ਗੁਰੂ ਅਮਰਦਾਸ ਬਾਰੇ ਹੀ ਤਰੀਕਾਂ ਤੇ ਸਾਲ ਨਹੀਂ ਦਿਤੇ ਸਗੋਂ ਇਨ੍ਹਾਂ ਦੇ ਵਡਾਰੂਆਂ ਸਬੰਧੀ ਵੀ ਨਿੱਗਰ ਮਸਾਲਾ ਦਿਤਾ ਹੈ ਜਿਸ ਤੋਂ ਪਰਗਟ ਹੁੰਦਾ ਹੈ ਕਿ ਇਸ ਲੇਖਕ ਨੇ ਕਿਸੇ ਸੋਮੇਂ ਤੋਂ ਭੱਲਾ ਬੰਸ ਦੀਆਂ ਪਿਛਲੀਆ ਤਿੰਨ ਚਾਰ ਪੀੜ੍ਹੀਆਂ ਦੀ ਚੰਗੀ ਜਾਣਕਾਰੀ ਹਾਸਲ ਕੀਤੀ ਸੀ।

ਭਾਈ ਕੇਸਰ ਸਿੰਘ ਛਿੱਬਰ ਨੇ ਲਿਖਿਆ ਹੈ, ਬਾਸਰਕੇ ਪਿੰਡ ਦੇ ਰਹਿਣ ਵਾਲਾ ਬਜ਼ੁਰਗ ਬਿਸ਼ਨਾ ਭੱਲਾ ਸੀ, ਇਸ ਦੇ ਘਰ ਹਰਿ ਜੀ 1520 ਬਿ. ਵਿਚ ਜਨਮਿਆ । ਇਹ 1538 ਬਿ. ਵਿਚ ਮਰਵਾਹੇ ਖਤ੍ਰੀਆਂ ਦੇ ਵਿਆਹਿਆ ਗਿਆ, 1545 ਬਿ. ਵਿਚ ਕਾਰ ਵਿਹਾਰ ਦੇ ਸਿਲਸਿਲੇ ਵਿਚ ਬਾਸਰ ਕੇ ਛਡਕੇ ਗਿਲਵਾਲੀ ਪਿੰਡ ਆ ਗਿਆ, ਇਥੇ 1545 ਬਿ. ਵਿਚ ਇਸਦੇ ਘਰ ਮਾਤਾ ਬਸੰਤੀ ਦੇ ਉਦਰ ਤੋਂ ਸ੍ਰੀ ਤੇਜਭਾਨ ਦਾ ਜਨਮ ਹੋਇਆ ਜੋ ਕਿ ਗੁਰੂ ਅਮਰਦਾਸ ਜੀ ਦੇ ਪਿਤਾ ਸਨ । ਇਨ੍ਹਾਂ ਨੂੰ ਤੇਜੋ ਵੀ ਲਿਖਿਆ ਗਿਆ ਹੈ, ਜਿਵੇਂ ਕਿ ਭੱਟਾਂ ਦੇ ਸਵਈਏ ਵਿਚ ਅੰਕਿਤ ਹੈ ।

ਭਲਉ ਪ੍ਰਸਿਧ ਤੇਜੋ ਤਨੌ, ਕਲਯ ਜੋੜਿ ਕਰ ਧਯਾਇਅਓ । 5 ।

(ਭਟਾਂ ਦੇ ਸਵਈਏ, ਪੰਨਾ 1393)

ਤੇਜਭਾਨ 12-13 ਵਰ੍ਹੇ ਦੀ ਉਮਰ ਵਿਚ ਦੁੱਗਲ ਖਤ੍ਰੀਆਂ ਦੇ ਘਰ ਵਿਆਹੇ ਗਏ ਤੇ 1557 ਬਿ. ਵਿਚ ਇਹ ਪਰਿਵਾਰ ਮੁੜ ਬਾਸਰਕੇ ਆ ਵਸਿਆ । 1558 ਬਿ. ਵਿਚ ਬਾਬਾ ਬਿਸ਼ਨ ਦਾਸ ਦੇ ਗੁਜ਼ਰ ਜਾਣ ਪਿਛੋਂ ਹਰਿ ਜੀ ਹਰਿਦੁਆਰ ਫੁਲ ਪਾਉਣ ਗਿਆ ਤੇ ਭਾਣਾ ਐਸਾ ਵਰਤਿਆ ਕਿ ਉਹ ਆਪ ਵੀ ਉਥੇ ਹੀ ਸਰੀਰ ਛੱਡ ਗਿਆ ਤੇ ਪਿਤਾ ਦੇ ਗੁਜ਼ਰ ਜਾਣ ਬਾਦ ਹੁਣ ਸਾਰੀ ਪਰਿਵਾਰਕ ਜ਼ਿੰਮੇਵਾਰੀ ਸ੍ਰੀ ਤੇਜਭਾਨ ਦੇ ਮੋਢਿਆਂ ਤੇ ਪੈ ਗਈ । ਇਨ੍ਹਾਂ ਦੇ ਘਰ 1566 ਬਿ. ਵਿਸਾਖ ਦੀ 18 ਸ਼ੁਕਰਵਾਰ (ਵਿਸਾਖ ਸੁਦੀ ਚੌਦੇ) ਮਾਤਾ ਲੱਖੋ ਦੇ ਉਦਰ ਤੋਂ ਸ੍ਰੀ ਅਮਰਦਾਸ ਜੀ ਦਾ ਜਨਮ ਹੋਇਆ । ਬੰਸਾਵਲੀਨਾਮੇ, ਦੇ ਆਪਣੇ ਸ਼ਬਦ ਹਨ :—

ਬਹੁੜਿ ਸੰਮਤ ਬੀਤੈ ਪੰਦ੍ਰਾਂ ਸੈ ਖਟਿ ਸਠਿ । ਦਿਨ ਵੈਸਾਖ ਗਏ ਦਸ ਅਠਿ
ਮਾਤਾ ਲੱਖੋ ਦੇ ਉਦਰੋਂ ਚਾਨਣ ਪੱਖ । ਜਨਮੇ ਸ੍ਰੀ ਅਮਰਦਾਸ ਪੂਰਨ ਪ੍ਰਤੱਖ ।19।

[ਤੀਜਾ ਚਰਣ (ਹੱਥ-ਲਿਖਤ ਖਰੜਾ)

(ਅ) ਇਸੇ ਲੇਖਕ ਨੇ ਇਕ 'ਗੁਰਪ੍ਰਣਾਲੀ' ਵਾਰਤਕ ਵਿਚ ਲਿਖੀ ਹੈ, ਉਸ ਵਿਚ ਇਉਂ ਅੰਕਿਤ ਹੈ ।—

'ਮਾਤਾ ਲਖੋ ਜੀ ਤਿਨ ਕੇ ਘਰਿ ਸ੍ਰੀ ਗੁਰੂ ਅਮਰਦਾਸ ਜੀ ਜਨਮੇ ਬਾਸਰਕੀ, ਸੰਮਤ 1566, ਵਿਸਾਖ ਦਿਨ 20, ਸ਼ੁਕਰਵਾਰ, ਚੌਦਸ ਸੁਦੀ, ਡੂਢ ਪਹਰ ਰਾਤ ਰਹਿੰਦੀ ਕ੍ਰਿਤਕਾ ਨਿਛਤ੍ਰ ।' (ਗੁਰਪ੍ਰਣਾਲੀਆਂ, ਪੰਨਾ 104)

(ੲ, ਸ) ਦੋ ਹੋਰ ਪੁਰਾਤਨ ਗੁਰਪ੍ਰਣਾਲੀਆਂ ਜੋ ਕਿ ਸਿਖ ਹਿਸਟਰੀ ਸੁਸਾਇਟੀ ਵਲੋਂ ਛਾਪੇ, ਸੰਗ੍ਰਹਿ ਵਿਚ ਤੀਜੇ ਤੇ ਚੌਥੇ ਨੰਬਰ ਤੇ ਦਿਤੀਆਂ ਗਈਆਂ ਹਨ ਇਨ੍ਹਾਂ ਦੋਹਾਂ ਵਿਚ ਵੀ ਜਨਮ-ਸੰਮਤ 1566 ਬਿ. ਹੀ ਦਿਤਾ ਹੈ ।

(ਗੁਰਪ੍ਰਣਾਲੀਆਂ, ਪੰਨਾ 123 ਤੇ 144)

(ਹ) 'ਸ੍ਰੀ ਜੱਸਾ ਸਿੰਘ ਬਿਨੋਦ' ਕ੍ਰਿਤ ਰਾਮ ਸੁਖਰਾਇ 18ਵੀਂ ਸਦੀ ਦੇ ਅੰਤ ਦੀ ਰਚਨਾ ਹੈ, ਇਸ ਵਿਚ ਸੰਮਤ ਇਉਂ ਦਰਜ ਹੈ।

'ਤੀਸਰੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਜਨਮੇ ਬਾਸਰਕੀ ਤੇਜਭਾਨ ਭੱਲੇ ਕੇ ਘਰਿ, ਮਾਤਾ ਲੱਖੋ ਕੇ ਉਦਰ ਤੇ ਸੰਮਤ 1566 ਵੈਸਾਖ ਕੀ ਬੀਸਮੀ 20 ਸ਼ੁਕਰਵਾਰ, ਚੌਦਸ ਸੁਦੀ, ਡੂਢ ਪਹਰ ਰਾਤ ਰਹਤੀ ਕ੍ਰਿਤਕਾ ਨਿਛਤਰ ਮੈ।'

(ਪੰਚਮ ਪ੍ਰਾਕ੍ਰਮ, ਪੱਤਰਾ 22, ਖਰੜਾ ਨੰ: 772)
ਪੰਜਾਬ ਸਟੇਟ ਆਰਕਾਇਵਜ਼ ਪਟਿਆਲਾ)

ਸੋ 1536 ਬਿ. ਵਾਲੀ ਪ੍ਰਚਲਤ ਰਵਾਇਤ ਦੇ ਬਾਵਜੂਦ ਇਨ੍ਹਾਂ ਪੁਰਾਤਨ ਲਿਖਤਾਂ ਵਿਚ 1566 ਬਿ. ਲਿਖਿਆ ਹੋਣਾ ਸ਼ੰਕਾ ਪੈਦਾ ਕਰਦਾ ਹੈ ਕਿ ਕਿਤੇ ਕਿਸੇ ਸਮੇਂ ਕਿਸੇ ਲਿਖਾਰੀ ਦੀ ਜ਼ਰਾ ਲਿਖਤੀ ਉਕਾਈ ਕਾਰਣ 1566 ਦਾ ਹੀ 1536 ਤਾਂ ਨਹੀਂ ਬਣ ਗਿਆ ? ਇਹ ਸੰਭਾਵਨਾ ਬਹੁਤ ਹਦ ਤਕ ਠੀਕ ਹੈ, ਜਿਵੇਂ ਕਿ ਅਸੀਂ ਅੱਗੇ ਚਲ ਕੇ ਵਿਚਾਰ ਕਰਾਂਗੇ।

(1) ਸੋ ਸਾਡਾ ਪਹਿਲਾ ਪ੍ਰਮਾਣ ਇਹ ਪ੍ਰਾਚੀਨ ਲਿਖਤਾਂ ਹਨ ਜਿਨ੍ਹਾਂ ਵਿਚ 1566 ਬਿ. ਸਾਫ ਲਿਖਿਆ ਹੈ ਤੇ ਉਸਦੇ ਨਾਲ ਜੋ ਵਿਸਾਖ ਸੁਦੀ ਚੌਦਸ ਦਿਨ ਸ਼ੁਕਰਵਾਰ ਦਿਤਾ ਹੈ, ਇਹ ਵੀ ਜੰਤਰੀ ਅਨੁਸਾਰ ਬਿਲਕੁਲ ਠੀਕ ਹੈ ਜਦੋਂ ਕਿ 1536 ਬਿ. ਸੰਮਤ ਨਾਲ ਇਹ ਤਰੀਕ ਤੇ ਦਿਨ ਮੇਲ ਨਹੀਂ ਖਾਂਦੇ। 1536 ਬਿ. ਵਿਸਾਖ ਸੁਦੀ ਚੌਦੇ ਦਿਨ ਮੰਗਲਵਾਰ ਹੈ ਤੇ 1566 ਬਿ. ਵਿਸਾਖ ਸੁਦੀ ਚੌਦੇ ਸ਼ੁਕਰਵਾਰ ਹੀ ਪੈਂਦਾ ਹੈ। (ਦੇਖੋ ਕੰਨੂ ਪਿਲੇ ਦੀ ਜੰਤਰੀ, ਪੰਜਵੀਂ ਜਿਲਦ)

(2) ਦੂਸਰੇ, 'ਬੰਸਾਵਲੀਨਾਮੇ' ਅਨੁਸਾਰ ਗੁਰੂ ਅਮਰਦਾਸ ਜੀ ਦੇ ਪਿਤਾ ਸ੍ਰੀ ਤੇਜ ਭਾਨ ਦਾ ਜਨਮ ਸੰਮਤ 1545 ਬਿ. ਹੈ। ਇਸ ਹਾਲਤ ਵਿਚ ਆਪਦੇ ਪੁੱਤਰ ਸ੍ਰੀ ਅਮਰਦਾਸ ਜੀ ਦਾ, ਪਿਤਾ ਤੋਂ ਵੀ ਨੌਂ ਸਾਲ ਪਹਿਲਾਂ 1536 ਜਨਮ ਮੰਨਣਾ ਅਸੰਗਤ ਹੈ।

(3) ਕਰਤਾ 'ਬੰਸਾਵਲੀਨਾਮਾ' ਸਾਨੂੰ ਇਹ ਵੀ ਦੱਸਦਾ ਹੈ ਕਿ ਸ੍ਰੀ ਅਮਰਦਾਸ ਜੀ ਦਾ ਵਿਆਹ, 17 ਮਾਘ 1589 ਬਿ. ਨੂੰ ਸ੍ਰੀ ਮਨਸਾ ਦੇਵੀ ਨਾਲ ਹੋਇਆ, ਇਹ ਗੱਲ ਹੋਰ ਇਤਿਹਾਸਕਾਰਾਂ ਵੀ ਲਿਖੀ ਹੈ। 1566 ਜਨਮ ਮੰਨ ਕੇ ਆਪਦੀ ਉਮਰ ਵਿਆਹ ਸਮੇ 23 ਸਾਲ ਬਣਦੀ ਹੈ, ਜੋ ਬੜੀ ਢੁਕਵੀਂ ਹੈ। ਲੇਕਿਨ ਜੇ ਜਨਮ-ਸਾਲ 1536 ਮੰਨ ਕੇ ਤੁਰੀਏ ਤਾਂ ਵਿਆਹ ਸਮੇਂ ਉਮਰ 53 ਸਾਲ ਸਿੱਧ ਹੁੰਦੀ ਹੈ ਜੋ ਸਾਧਾਰਣ ਤੇ ਨਿਆਇ-ਸੰਗਤ ਨਹੀਂ।

(4) ਜਿਥੋਂ ਤਕ ਗੁਰੂ ਅਮਰਦਾਸ ਜੀ ਦੀ ਸੰਤਾਨ ਦਾ ਤੱਲਕ ਹੈ ਉਹ ਦੋ ਲੜਕੇ ਤੇ ਇਕ ਲੜਕੀ ਦੱਸੀ ਜਾਂਦੀ ਹੈ। ਇਹ ਸਭ ਬੱਚੇ ਚੌਵੀ ਸਾਲ ਦੀ

ਉਮਰ ਬਾਦ ਹੋਏ। ਜੇ 1536 ਹੀ ਜਨਮ-ਸਾਲ ਮੰਨਿਆ ਜਾਵੇ ਤਾਂ ਇਨ੍ਹਾਂ ਦੀ ਪੈਦਾਇਸ਼ ਪਿਤਾ ਦੀ 54 ਸਾਲ ਦੀ ਉਮਰ ਪਿਛੋਂ ਹੋਈ ਮੰਨੀ ਜਾ ਸਕੇਗੀ।

(5) ਇਕ ਹੋਰ ਪਹਲੂ ਵੀ ਦਲੀਲ ਦੇ ਤੌਰ ਤੇ ਵਰਤਿਆ ਜਾ ਸਕਦਾ ਹੈ। 'ਬੰਸਾਵਲੀਨਾਮੇ' ਵਿਚ ਹੀ ਇਹ ਵੇਰਵਾ ਦਰਜ ਹੈ ਕਿ 1590 ਬਿ. ਕੱਤਕ ਦੇ ਮਹੀਨੇ ਆਪਦੇ ਪਿਤਾ ਤੇਜਭਾਨ ਦਾ ਦੇਹਾਂਤ ਹੋਇਆ ਤੇ ਉਹ ਫੱਗਣ ਵਿਚ ਫੁਲ ਲੈ ਕੇ ਹਰਦੁਆਰ ਗਏ। ਇਹ ਗੱਲ ਸਭ ਇਤਿਹਾਸਕਾਰ ਮੰਨਦੇ ਹਨ ਕਿ 1598 ਬਿ. ਵਿਚ ਬੀਬੀ ਅਮਰੋ ਗੋਇੰਦਵਾਲ ਆਈ ਜੋ ਕਿ ਇਨ੍ਹਾਂ ਦੇ ਭਤੀਜੇ ਨੂੰ ਵਿਆਹੀ ਹੋਈ ਸੀ, ਇਸ ਤੋਂ ਸ੍ਰੀ ਅਮਰਦਾਸ ਜੀ ਨੇ ਬਾਣੀ ਸ੍ਰਵਣ ਕਰਕੇ ਇਹ ਲਾਲਸਾ ਪਰਗਟ ਕੀਤੀ ਕਿ ਮੈਂ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ, ਜਿਨ੍ਹਾਂ ਦੀ ਇਹ ਉਤਮ ਬਾਣੀ ਹੈ। ਕਹਿੰਦੇ ਹਨ ਕਿ 1601 ਬਿ. ਵਿਚ ਪਹਿਲੀ ਵਾਰੀ ਸ੍ਰੀ ਅਮਰਦਾਸ ਜੀ ਦਾ ਗੁਰੂ ਅੰਗਦ ਜੀ ਨਾਲ ਖਡੂਰ ਸਾਹਿਬ ਮਿਲਾਪ ਹੋਇਆ।

'ਸੰਮਤੁ ਸੋਲਾਂ ਸੈ ਇਕ ਭਇਆ ਮਿਲਾਪ
ਅੱਠ ਨਉਂ ਬਰਸ ਕੀਤੀ ਸੇਵਾ ਟਹਲ ਤਜਿਆ ਆਪਣਾ ਆਪ।'

(ਬੰਸਾਵਲੀਨਾਮਾ)

ਇਸ ਸਮੇਂ ਗੁਰੂ ਅੰਗਦ ਜੀ (ਜਨਮ 1561 ਬਿ.–1504 ਈ.) ਦੀ ਉਮਰ 40-41 ਸਾਲ ਸੀ ਅਤੇ ਸਾਡੇ ਹਿਸਾਬ ਸ੍ਰੀ ਅਮਰਦਾਸ ਜੀ ਦੀ ਆਯੂ 35 ਕੁ ਸਾਲ ਤਕ ਅਪੜੀ ਸੀ। ਜੇ 1536 ਹੀ ਜਨਮ-ਸੰਮਤ ਮੰਨ ਕੇ ਤੁਰੀਏ ਤਾਂ ਇਹ ਉਮਰ 65 ਸਾਲ ਦੇ ਲਾਗੇ ਪੁਜ ਜਾਂਦੀ ਹੈ। ਅਸੀਂ ਇਹ ਗੱਲ ਮੰਨਦੇ ਹਾਂ ਕਿ ਗੁਰੂ-ਭਗਤੀ ਤੇ ਪ੍ਰੇਮ ਪ੍ਰਬਲਤਾ ਵਿਚ ਸ਼ਾਇਦ ਇਹ ਉਮਰਾਂ ਦੇ ਫਰਕ ਇਤਨਾ ਅਸਰ ਨ ਰਖਦੇ ਹੋਣ ਪਰੰਤੂ ਫਿਰ ਵੀ ਜੇ ਕਿਸੇ ਤਰ੍ਹਾਂ ਦਾ ਰਿਸ਼ਤਾ ਨਾਤਾ ਸੀ ਤਾਂ ਸ਼ਾਇਦ ਇਤਨਾ ਫਰਕ ਮੰਨਿਆ ਜਾਣਾ ਜਚਦਾ ਨਹੀਂ।

(6) ਇਤਿਹਾਸ ਵਿਚ ਇਹ ਵੀ ਬੜੀ ਪੱਕੀ ਰਵਾਇਤ ਹੈ ਕਿ ਸ੍ਰੀ ਅਮਰਦਾਸ ਜੀ ਨੇ ਘਰ ਬਾਰ ਤੇ ਰਿਸ਼ਤੇਦਾਰੀ ਦਾ ਖਿਆਲ ਛਡ ਕੇ ਗੁਰੂ ਅੰਗਦ ਜੀ ਦੀ ਨਿਰੰਤਰ 12 ਸਾਲ ਸੇਵਾ ਕੀਤੀ ਪਰ ਕੇਸਰ ਸਿੰਘ ਨੇ ਅੱਠ ਨੌਂ ਸਾਲ ਲਿਖੀ ਹੈ ਤੇ ਬਣਦੀ ਵੀ ਇਤਨੀ ਹੀ ਹੈ। ਬਾਰ੍ਹਾਂ ਸਾਲ ਇਕ ਤਰ੍ਹਾਂ ਮੁਹਾਵਰਾ ਬਣ ਗਿਆ ਹੈ ਤੇ ਧਾਰਮਿਕ ਮੰਡਲ ਵਿਚ ਇਹ ਮੁਹਾਵਰੇ ਦਾ ਹੀ ਪ੍ਰਭਾਵ ਜਾਪਦਾ ਹੈ। ਇਸ ਸੇਵਾ ਵਿਚ ਦੋ ਤਿੰਨ ਕੋਹ ਤੋਂ ਬਿਆਸ ਦਰਿਆ ਤੋਂ ਤੜਕੇ ਰੋਜ਼ਾਨਾ ਪਾਣੀ ਦੀ ਗਾਗਰ ਭਰ ਕੇ ਲਿਆਉਣਾ ਸ਼ਾਮਲ ਹੈ। ਭਾਵੇਂ ਆਪ ਲੰਗਰ ਦੀ ਸੇਵਾ ਵੀ ਕਰਦੇ ਸਨ ਲੇਕਿਨ ਗੁਰੂ ਅੰਗਦ ਸਾਹਿਬ ਦੇ ਇਸ਼ਨਾਨ ਲਈ ਅੰਮ੍ਰਿਤ ਵੇਲੇ ਪਾਣੀ ਦਾ ਪ੍ਰਬੰਧ ਕਰਨਾ ਆਪਦੇ ਹੀ ਜ਼ਿੰਮੇ ਸੀ। ਜੇ ਅਸੀਂ ਰਵਾਇਤੀ ਜਨਮ-ਸੰਮਤ 1536

ਬਿ. ਹੀ ਮੰਨ ਕੇ ਚਲੀਏ ਤਾਂ ਸਾਨੂੰ ਅਜੇਹੀ ਝਾਕੀ ਦ੍ਰਿਸ਼ਟੀ ਪਵੇਗੀ ਕਿ ਸ੍ਰੀ ਅਮਰਦਾਸ ਜੀ 62 ਸਾਲ ਦੀ ਉਮਰ ਵਿਚ ਸੇਵਾ ਸ਼ੁਰੂ ਕਰਕੇ 72 ਸਾਲ ਦੀ ਆਯੂ ਤਕ ਇਜੇਹੀ ਕਠਿਨ ਘਾਲ ਘਾਲਦੇ ਰਹੇ। ਦੂਜੇ ਪਾਸੇ ਗੁਰੂ ਅੰਗਦ ਚਾਲੀ ਬਤਾਲੀ ਸਾਲ ਦੇ ਹਨ ਤੇ ਗੁਰੂ ਨਾਨਕ ਦੀ ਚਲਾਈ ਸਿਖੀ ਲਹਿਰ ਨੂੰ ਬੜੀ ਰੀਝ ਤੇ ਨੀਝ ਨਾਲ ਸਰੰਜਾਮ ਦੇ ਰਹੇ ਹਨ। ਕੀ ਉਹ ਇਹ ਠੀਕ ਸਮਝਦੇ ਸਨ ਕਿ ਰੋਜ਼ਾਨਾ ਮੇਰੇ ਇਸ਼ਨਾਨ ਵਾਸਤੇ 60-70 ਸਾਲ ਦੀ ਉਮਰ ਦਾ ਬਿਰਧ ਹੀ ਗਾਗਰ ਉਠਾ ਕੇ ਲਿਆਵੇ ? ਕੀ ਏਸ ਕੰਮ ਲਈ ਹੋਰ-ਜੁਆਨ ਸਿਖ ਸੇਵਕ ਉਨ੍ਹਾਂ ਪਾਸ ਨਹੀਂ ਸਨ ? ਮੇਰਾ ਜਵਾਬ ਹੈ ਕਿ ਹੋਰ ਵੀ ਸੇਵਕ ਸਨ ਪਰ ਜੇ ਅਸੀਂ ਇਸੇ ਰਵਾਇਤ ਨੂੰ ਇਵੇਂ ਹੀ ਪਰਵਾਣ ਕਰਨਾ ਹੈ ਤਾਂ 1566 ਬਿ. ਜਨਮ-ਸੰਮਤ ਮੰਨਕੇ ਆਪਦੀ ਉਮਰ 35 ਸਾਲ ਬਣਦੀ ਹੈ ਤੇ ਏਸ ਉਮਰ ਵਿਚ ਉਨ੍ਹਾਂ ਦਾ ਪਾਣੀ ਦੀਆਂ ਗਾਗਰਾਂ ਢੋਣਾ ਬਿਖਮ ਜਾਂ ਬੇਮੌਕਾ ਨਹੀਂ ਲਗਦਾ ਸਗੋਂ ਠੀਕ ਜਾਪਦਾ ਹੈ ਕਿ ਉਨ੍ਹਾਂ ਆਪਣੇ ਗੁਰੂ ਨੂੰ ਰੀਝਾਉਣ ਲਈ ਪੂਰੀ ਤਨ ਦੇਹੀ ਨਾਲ ਸੇਵਾ ਕੀਤੀ। ਤਦੇ ਤਾਂ ਉਹ ਗੁਰੂ ਬਣਕੇ ਸਿਖਾਂ ਨੂੰ ਤਾਕੀਦ ਕਰਨ ਦੇ ਯੋਗ ਹੋਏ :—

'ਹਸਤੀ ਸਿਰਿ ਜਿਉਂ ਅੰਕਸ ਹੈ, ਅਹਰਣਿ ਜਿਉ ਸਿਰਿ ਦੇਇ
ਮਨ ਤਨੁ ਆਗੈ ਰਾਖ ਕੈ, ਊਭੀ ਸੇਵ ਕਰੇਇ।

(ਵਾਰ ਬਿਹਾਗੜਾ 3)

(7) ਇਕ ਹੋਰ ਦਲੀਲ ਦਾ ਖੰਡਨ ਵੀ ਜ਼ਰੂਰੀ ਹੈ। ਕਈ ਸੱਜਣ ਇਹ ਕਹਿ ਸਕਦੇ ਹਨ ਕਿ ਗੁਰੂ ਅਮਰਦਾਸ ਜੀ ਦੇ ਜੋ ਪੁਰਾਤਨ ਚਿਤ੍ਰ ਮਿਲਦੇ ਹਨ, ਉਹ ਵਧੇਰੇ ਬਜ਼ੁਰਗ ਅਵਸਥਾ ਵਾਲੇ ਹਨ। ਇਸ ਦਾ ਜਵਾਬ ਤਾਂ ਸਾਫ ਇਹ ਹੈ ਕਿ ਜੋ ਰਵਾਇਤ ਉਨ੍ਹਾਂ ਦੀ ਉਮਰ ਬਾਰੇ ਸਾਡੇ ਇਤਿਹਾਸ ਵਿਚ ਆਮ ਪ੍ਰਚਲਤ ਹੈਸੀ, ਉਸੇ ਅਨੁਸਾਰ ਹੀ ਇਹ ਚਿਤ੍ਰ ਬਣਾਏ ਗਏ ਤੇ ਉਨ੍ਹਾਂ ਨੂੰ ਵਧੇਰੇ ਬਿਰਧ ਦਿਖਾਇਆ ਗਿਆ। ਵਾਸਤਵ ਵਿਚ ਇਹ ਚਿਤ੍ਰ ਵੀ ਇਤਨੇ ਪ੍ਰਾਚੀਨ ਤੇ ਪ੍ਰਮਾਣੀਕ ਨਹੀਂ ਜਿਨ੍ਹਾਂ ਨੂੰ ਤਰਕ ਦੇ ਤੌਰ ਤੇ ਵਰਤਿਆ ਜਾ ਸਕੇ। ਉਂਜ ਜੇ ਉਨ੍ਹਾਂ ਦੇ ਅੰਤਮ ਸਮੇਂ ਦੀ ਉਮਰ ਦਾ ਸ੍ਵਰੂਪ ਲਈਏ ਤਾਂ ਇਹ 65 ਸਾਲ ਬਣਦੀ ਹੈ ਤੇ ਇਹ ਚਿਤ੍ਰ ਇਸ ਅਵਸਥਾ ਨਾਲ ਵੀ ਢੁਕ ਸਕਦੇ ਹਨ ਲੇਕਿਨ 95 ਸਾਲ ਦੀ ਬਿਰਧ ਦੇਹੀ ਨਾਲ ਸ਼ਾਇਦ ਇਹ ਮੇਲ ਨ ਖਾ ਸਕਣ।

ਸੋ ਸਾਡੇ ਵਿਚਾਰ ਵਿਚ ਗੁਰੂ ਅਮਰਦਾਸ ਜੀ ਦਾ ਜਨਮ-ਸੰਮਤ 1536 ਬਿ, ਦੀ ਥਾਂ 1566 ਬਿ. ਹੀ ਸਹੀ ਹੈ। ਮਿ. ਕਨਿੰਘਮ ਤੇ ਸੱਯਦ ਮੁਹੰਮਦ ਲਤੀਫ ਆਦਿ ਨੇ ਵੀ ਇਹੋ ਲਿਖਿਆ ਹੈ। ਜੇ ਕਿਸੇ ਲਿਖਾਰੀ ਦੀ ਉਕਾਈ ਕਾਰਣ 1566 ਦਾ 1536 ਬਿ. ਲਿਖਿਆ ਗਿਆ ਤਾਂ ਇਸਨੂੰ ਸੋਧਣ ਦੀ ਲੋੜ ਹੈ ਕਿਉਂਕਿ ਬਾਕੀ ਘਟਨਾਵਲੀ 1566 ਬਿ. ਨਾਲ ਹੀ ਵਧੇਰੇ ਮੇਲ ਖਾਂਦੀ ਹੈ। ਉਹ 1601

ਵਿਚ ਗੁਰੂ ਅੰਗਦ ਜੀ ਨੂੰ ਮਿਲੇ, 1603 ਬਿ. ਵਿਚ ਗੋਇੰਦਵਾਲ ਵਸਾਉਣ ਵਿਚ ਲਗ ਗਏ, 1609 ਬਿ. ਵਿਚ ਗੁਰਗੱਦੀ ਉੱਤੇ ਬੈਠੇ ਅਤੇ 1631 ਬਿ. 15 ਭਾਦੋਂ ਦੀ ਪੂਰਨਮਾਸੀ ਨੂੰ ਜੋਤੀ ਜੋਤਿ ਸਮਾਏ। ਭਾ. ਕੇਸਰ ਸਿੰਘ ਨੇ ਸੰਖੇਪ ਜੀਵਨ-ਚਿਤਰ ਇਉਂ ਪੇਸ਼ ਕੀਤਾ ਹੈ :—

'ਪੈਂਸਠ ਸਾਲ ਜਗਤ ਮੋ ਰਹੇ। ਬਰਸ ਸਾਢੇ ਇੱਕੀ ਗੁਰ ਸਿੰਘਾਸਨ ਬਹੇ
ਖਟ ਮਾਸ ਸਮਾਧਿ ਕਰ ਰਹੇ ਨਦੀ ਕਿਨਾਰੇ
ਨਉਂ ਬਰਸ ਕੀਤੀ ਟਹਲ ਗੁਰੂ ਦੁਆਰੇ। 103।
ਬਰਸ ਚਉਤਰੀ ਕੀਤਾ ਸੰਸਾਰ ਬਸੇਰਾ।
ਪੁਨ ਜਾਇ ਲੀਤਾ ਸੁਰਪੁਰਿ ਡੇਰਾ।'

(ਬੰਸਾਵਲੀਨਾਮਾ, ਤੀਜਾ ਚਰਣ (1769 ਈ.)

**ਜੀਵਨ-ਸਮਾਚਾਰ**—

ਸ੍ਰੀ ਅਮਰਦਾਸ ਜੀ ਪਹਿਲਾਂ ਤੋਂ ਹੀ ਡੂੰਘੀ ਧਾਰਮਿਕ ਬਿਰਤੀ ਦੇ ਧਾਰਨੀ ਸਨ। ਜਿਥੇ ਉਹ ਘੁੰਮ ਫਿਰ ਕੇ ਵਣਜ ਵਾਪਾਰ ਕਰਦੇ, ਉਥੇ ਹਰ ਵਿਸਾਖੀ ਦੀਵਾਲੀ ਨੂੰ ਤੀਰਥ ਯਾਤ੍ਰਾ ਤੇ ਵੀ ਜਾਂਦੇ ਤੇ ਸਾਧੂਆਂ ਸੰਤਾਂ ਦੀ ਸੰਗਤ ਤੋਂ ਵਰੋਸਾਉਂਦੇ। ਆਪ ਦੀ ਸ਼ਾਦੀ 1589 ਬਿ. ਵਿਚ ਪਿੰਡ ਸਣਖਤ੍ਰੇ ਜ਼ਿਲਾ ਸਿਆਲਕੋਟ ਦੇ ਦੇਵੀ ਚੰਦ ਬਹਲ ਦੀ ਸਪੁੱਤਰੀ ਮਨਸਾ ਦੇਵੀ ਨਾਲ ਹੋਈ। ਸੰਤਾਨ ਇਹ ਸੀ—

| | | |
|---|---|---|
| 1. | ਬੀਬੀ ਭਾਨੀ | 1590 ਬਿ. 4 ਜੇਠ |
| 2. | ਮੋਹਨ ਮਸਤਾਨ | 1593 ਬਿ. 15 ਚੇਤ |
| 3. | ਮੋਹਰੀ | 1596 ਬਿ. 5 ਹਾੜ |

1590 ਬਿ. ਵਿਚ ਪਿਤਾ ਤੇਜਭਾਨ ਦਾ ਦੇਹਾਂਤ ਹੋ ਗਿਆ ਤੇ ਸਮੇਂ ਦੀ ਰੀਤਿ ਅਨੁਸਾਰ ਸ੍ਰੀ ਅਮਰਦਾਸ ਫੱਗਣ ਵਿਚ ਫੁਲ ਲੈ ਕੇ ਹਰਿਦੁਆਰ ਗਏ। ਵਾਪਸੀ ਤੇ ਸਫਰ ਵਿਚ ਬਾਬਾ ਸ੍ਰੀ ਚੰਦ ਦੇ ਸ਼ਰਧਾਲੂ ਭਾਈ ਹਰੀਏ ਨਾਲ ਮਿਲਾਪ ਹੋ ਗਿਆ ਤੇ ਉਸ ਤੋਂ ਪਹਿਲੀ ਵਾਰੀ ਗੁਰੂਨਾਨਕ ਸਾਹਿਬ ਦੀ ਬਾਣੀ ਸ੍ਰਵਣ ਕੀਤੀ। ਬਾਦ ਵਿਚ ਬੀਬੀ ਅਮਰੋ ਜੋ ਕਿ ਆਪਦੇ ਛੋਟੇ ਭਾਈ ਮਾਣਕ ਚੰਦ ਦੇ ਸਪੁੱਤਰ ਰਾਮ ਜੀ ਮੱਲ ਨੂੰ ਵਿਆਹੀ ਹੋਈ ਸੀ, ਉਸਤੋਂ ਇਹ ਸਬਦ ਸੁਣਿਆ, ਜੋ ਮਨ ਤੇ ਡੂੰਘਾ ਘਾਉ ਕਰ ਗਿਆ :—

ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ
ਜਿਉਂ ਜਿਉਂ ਕਿਰਤ ਚਲਾਏ ਤਿਉ ਚਲੀਐ, ਤਉ ਗੁਣ ਨਾਹੀ ਅੰਤੁ ਹਰੇ।
ਚਿਤ ਚੇਤਸਿ ਕੀ ਨਹੀ ਬਾਵਰਿਆ
ਹਰਿ ਬਿਸਰਤ ਤੇਰੇ ਗੁਣ ਗਲਿਆ। ੧। ਰਹਾਉ।.................

ਭਇਆ ਮਨੂਰ ਕੰਚਨ ਫਿਰਿ ਹੋਵੈ, ਜੇ ਗੁਰ ਮਿਲੈ ਤਿਨੇਹਾ
ਏਕੁ ਨਾਮੁ ਅੰਮ੍ਰਿਤੁ ਓਹ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ। (ਮਾਰੂ ੧)

1601 ਬਿ. ਵਿਚ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕੀਤੇ ਤੇ ਉਨ੍ਹਾਂ ਅੱਗੇ ਆਤਮ-ਸਮਰਪਣ ਕਰ ਦਿਤਾ । ਸੇਵਾ, ਆਤਮ-ਸਮਰਪਣ ਨਾਲ ਹੀ ਹੁੰਦੀ ਹੈ, ਸੋ ਉਨ੍ਹਾਂ ਹਉਮੈ ਤਿਆਗ ਕੇ ਪੂਰੀ ਤਨ ਦੇਹੀ ਨਾਲ ਸੇਵਾ ਕੀਤੀ। ਲੋਕਾਂ ਭਾਵੇਂ 'ਅਮਰੂ ਨਿਥਾਵਾਂ' ਕਹਿਕੇ ਵੀ ਪੁਕਾਰਿਆ ਪਰ ਆਪ ਸ਼ਾਂਤ ਰਹੇ ਤੇ ਆਖਰ ਆਪ ਨੂੰ 'ਨਿਥਾਂਵਿਆਂ ਦਾ ਥਾਂ' ਤੇ ਨਿਮਾਣਿਆਂ ਦਾ ਮਾਣ' ਹੋਣ ਦਾ ਵਰਦਾਨ ਪ੍ਰਾਪਤ ਹੋਇਆ। 11 ਫੱਗਣ 1602 ਬਿ. ਨੂੰ ਬੀਬੀ ਭਾਨੀ ਦੀ ਸ਼ਾਦੀ ਜੇਠਾ ਜੀ ਨਾਲ ਕੀਤੀ ਗਈ। 1603 ਬਿ. ਵਿਚ ਗੁਰੂ ਅੰਗਦ ਜੀ ਦੀ ਆਗਿਆ ਅਨੁਸਾਰ ਗੋਇੰਦਵਾਲ ਦੀ ਵਸਤੀ ਨੂੰ ਵਸਾਉਣਾ ਅਰੰਭਿਆ ਤੇ ਇਸੇ ਸਾਲ ਵਡੇ ਪੁੱਤਰ ਮੋਹਨ ਜੀ ਦਾ ਵਿਆਹ ਰਚਾਇਆ। ਇਸ ਸਮੇਂ ਸਾਰਾ ਪਰਿਵਾਰ ਗੋਇੰਦਵਾਲ ਹੀ ਟਿਕ ਗਿਆ ਸੀ ਤੇ ਆਪਦੇ ਦਾਮਾਦ ਜੇਠਾ ਜੀ ਵੀ ਇਥੇ ਹੀ ਰਹਿੰਦੇ ਸਨ। ਬੀਬੀ ਭਾਨੀ ਜੀ ਦੇ ਤਿੰਨੇ ਬੱਚੇ ਇਥੇ ਪੈਦਾ ਹੋਏ।

| | | |
|---|---|---|
| 1. | ਪ੍ਰਿਥੀਚੰਦ | ਅਸੂ 1605 ਬਿ. |
| 2. | ਮਹਾਂਦੇਵ | ਹਾੜ 1608 ਬਿ. |
| 3. | ਗੁਰੂ ਅਰਜਨ | ਵਿਸਾਖ 1610 ਬਿ. |

ਕਠਿਨ ਘਾਲ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਅੰਗਦ ਸਾਹਿਬ ਜੀ ਨੇ ਆਪਨੂੰ 1609 ਬਿ. 22 ਚੇਤ, ਨੂੰ ਗੁਰਿਆਈ ਦਾ ਤਿਲਕ ਦਿਤਾ। ਇਸ ਗੱਲ ਨੂੰ ਦਾਤੂ ਨੇ ਪਸੰਦ ਨਹੀਂ ਕੀਤਾ, ਉਸ ਆ ਕੇ ਬੁਰਾ ਭਲਾ ਆਖਿਆ ਲੇਕਿਨ ਗੁਰੂ ਸਾਹਿਬ ਸ਼ਾਂਤ ਰਹੇ ਤੇ ਅਪਣੇ ਪਿੰਡ ਬਾਸਰਕੇ ਆ ਕੇ ਸਮਾਧੀ-ਸਿਥਿਤ ਹੋ ਗਏ। ਬਾਬਾ ਬੁੱਢਾ ਜੀ ਤੇ ਹੋਰ ਸੰਗਤ ਆਪਨੂੰ ਮੁੜ ਗੋਇੰਦਵਾਲ ਲੈ ਗਈ ਤੇ ਆਪ ਪੱਕੇ ਤੌਰ ਤੇ ਇਥੇ ਰਹਿਣ ਲਗੇ। 1611 ਬਿ. ਵਿਚ ਮੋਹਨ ਦੇ ਘਰ ਪੁੱਤਰ ਸਹਸ੍ਰਰਾਮ ਤੇ ਮੋਹਰੀ ਦੇ ਘਰ ਪੁੱਤਰ ਨੰਦ ਦਾ ਜਨਮ ਹੋਇਆ। ਮੋਹਰੀ ਜੀ ਦੇ ਅਰਥਮੱਲ ਤੇ ਅਰਜਾਨੀ ਦੋ ਹੋਰ ਪੁੱਤਰ ਵੀ ਸਨ। 1613 ਬਿ. ਵਿਚ ਬਾਉਲੀ ਦੀ ਖੁਦਾਈ ਸ਼ੁਰੂ ਕਰਾਈ ਜੋ 1616 ਬਿ. ਵਿਚ ਮੁਕੰਮਲ ਹੋਈ। ਕਈ ਇਤਿਹਾਸਕਾਰਾਂ ਬਾਉਲੀ ਦੇ ਕੜ ਟੁੱਟਣ ਤੇ ਚਿਤੌੜ ਗੜ੍ਹ ਦੇ ਕਿਲੇ ਦਾ ਘੇਰਾ ਟੁੱਟਣ ਦੀ ਤਰੀਕ ਨੂੰ ਇਕੱਠਾ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਇਹ ਭੁੱਲ ਹੈ। ਬਾਉਲੀ ਤਾਂ 1559 ਈ. ਵਿਚ ਹੀ ਬਣਾ ਲਈ ਗਈ ਸੀ ਤੇ ਚਿਤੌੜ ਦਾ ਕਿਲਾ ਅਕਬਰ ਨੇ ਫਰਵਰੀ 1568 ਵਿਚ ਦਸ ਸਾਲ ਬਾਦ ਫਤ੍ਹੇ ਕੀਤਾ ਸੀ।

1614 ਬਿ. ਵਿਚ (ਅਕਤੂਬਰ 1557 ਈ.) ਸਤਿਗੁਰਾਂ ਨੇ ਧਰਮ ਪ੍ਰਚਾਰ ਖਾਤਰ ਤੀਰਥਾਂ ਦਾ ਰਟਨ ਕੀਤਾ । ਅੱਠ ਦਿਨ ਕੁਰਖੇਤਰ ਰਹੇ, ਤਿੰਨ ਦਿਨ

ਜਮਨਾ ਕੰਢੇ ਬਿਤਾਏ ਤੇ ਫੇਰ ਚਲਦੇ ਚਲਦੇ ਹਰਿਦੁਆਰ ਜੁਆਲਾਪੁਰ ਆਏ। ਸਤਿਗੁਰਾਂ ਦਾ ਪ੍ਰਭਾਵ ਇਤਨਾ ਸੀ ਕਿ ਕਿਸੇ ਜਗਾਤੀਏ ਨੂੰ ਜਗਾਤ ਲੈਣ ਦੀ ਵੀ ਹਿੰਮਤ ਨਹੀਂ ਪਈ। ਯਾਦ ਰਹੇ 1563 ਈ. ਵਿਚ ਅਕਬਰ ਨੇ ਯਾਤ੍ਰਾ ਟੈਕਸ ਬੰਦ ਕੀਤਾ ਸੀ ਪਰ ਇਸ ਤੋਂ ਪਹਿਲਾਂ ਤਾਂ ਇਹ ਲੱਗਿਆ ਹੋਇਆ ਸੀ ਕੇਵਲ ਗੁਰੂ ਜੀ ਦੀ ਸ਼ਖਸੀਅਤ ਦੇ ਪ੍ਰਭਾਵ ਕਰਕੇ ਹੀ ਆਮ ਯਾਤ੍ਰੀ, ਕਰ-ਮੁਕਤ ਹੋ ਸਕੇ ਸਨ। ਇਸ ਸਮੇਂ ਸ੍ਰੀ ਜੇਠਾ ਜੀ ਨਾਲ ਸਨ ਤੇ ਉਨ੍ਹਾਂ ਤੁਖਾਰੀ ਛੰਤ ਵਿਚ ਸਾਰੀ ਵਿਥਿਆ ਕਲਮਬੰਦ ਕੀਤੀ ਹੈ—

'ਨਾਵਣੁ ਪੁਰਬ ਅਭੀਚੁ, ਗੁਰ ਸਤਿਗੁਰ ਦਰਸੁ ਭਇਆ।
ਦੁਰਮਤਿ ਮੈਲ ਹਰੀ, ਅਗਿਆਨੁ ਅੰਧੇਰੁ ਗਇਆ।' (ਤੁਖਾਰੀ ੪)

ਭਾਵ ਸਤਿਗੁਰੂ ਦਾ ਦਰਸ਼ਨ ਹੀ ਅਭੀਚ ਪੁਰਬ ਹੈ, ਅਭਿਜਿਤ ਨਛਤ੍ਰ ਸਮੇਂ ਦਾ ਨ੍ਹਾਵਣ ਹੈ। ਮਹਿਮਾ ਪ੍ਰਕਾਸ਼ ਨੇ ਇਹੋ ਅਰਥ ਕੀਤਾ ਹੈ :—

'ਗੁਰਦਰਸਨ ਪੁਰਬ ਅਭੀਚ, ਪੁੰਨ ਰੂਪ ਤੀਰਥ ਜਗਤ
ਤਾਂ ਕੋ ਜਨਮ ਨ ਮੀਚ, ਜਿਨ ਸਤਿਗੁਰ ਦਰਸਨ ਪਰਸਿ। ੧। (ਪੰਨਾ 146)

ਇਸ ਤੁਕ ਤੋਂ ਡਾ. ਬਲਬੀਰ ਸਿੰਘ ਜੀ ਨੇ ਇਹ ਅਨੁਮਾਨ ਲਾਇਆ ਹੈ ਕਿ ਗੁਰੂ ਸਾਹਿਬ ਅਭੀਚ ਪੁਰਬ ਸਮੇਂ ਜਨਵਰੀ 1553 ਈ. ਵਿਚ ਹਰਿਦੁਆਰ ਤੇ ਗਏ।* ਪਰ ਇਤਿਹਾਸ ਤੋਂ ਇਸ ਤਰੀਕ ਦੀ ਪੁਸ਼ਟੀ ਨਹੀਂ ਹੁੰਦੀ, ਬੰਸਾਵਲੀਨਾਮੇ ਨੇ 1557 ਈ. ਸਾਲ ਦਿਤਾ ਹੈ ਜੋ ਠੀਕ ਜਾਪਦਾ ਹੈ। ਦੂਜੀ ਗੱਲ ਅਰਥ ਇਉਂ ਬਣਦਾ ਨਹੀਂ ਕਿ ਗੁਰੂ ਜੀ ਅਭੀਚ ਪੁਰਬ ਸਮੇਂ ਉਥੇ ਗਏ ਸਗੋਂ ਸ਼ਬਦਾਂਤਿਕ ਲਗਮਾਤ੍ਰਾਂ ਦੇ ਨੇਮ ਕਰਕੇ ਇਹ ਅਰਥ ਹੀ ਠੀਕ ਹੈ ਕਿ ਗੁਰੂ ਦਾ ਦਰਸ਼ਨ ਹੀ ਅਭੀਚ ਪੁਰਬ ਦਾ ਇਸ਼ਨਾਨ ਹੈ। ਸੋ ਗੁਰੂ ਸਾਹਿਬ 1557 ਈ. ਵਿਚ ਹਰਿਦੁਆਰ ਗਏ ਸਨ ਲੇਕਿਨ ਇਸ ਤੀਰਥ-ਯਾਤਰਾ ਬਾਰੇ ਕਈਆਂ ਗ਼ਲਤ ਅਨੁਮਾਨ ਲਾਏ ਹਨ ਕਿ ਗੁਰੂ ਜੀ ਨੇ ਹਿੰਦੂਆਂ ਨੂੰ ਖੁਸ਼ ਕਰਨ ਲਈ ਅਕਬਰ ਦੇ ਕਹਿਣ ਤੇ ਇਹ ਯਾਤ੍ਰਾ ਕੀਤੀ ਜਾਂ ਫ਼ਿਰ ਉਨ੍ਹਾਂ ਦਾ ਆਪਣਾ ਐਸਾ ਨਿਸ਼ਚਾ ਸੀ ਪਰ ਇਹ ਦੋਵੇਂ ਕਿਆਸ ਠੀਕ ਨਹੀਂ। ਉਨ੍ਹਾਂ ਦਾ ਮਨੋਰਥ ਕੇਵਲ ਗੁਰੂ ਨਾਨਕ-ਮਤ ਦਾ ਪ੍ਰਚਾਰ ਸੀ ਜੋ ਕਿ ਤੀਰਥਾਂ ਦੇ ਇਕੱਠਾਂ ਉਤੇ ਸਹਿਜੇ ਹੋ ਸਕਦਾ ਸੀ ਤੇ ਤਮਾਮ ਸਾਧੂ ਸੰਤ ਇਸ ਮੌਕੇ ਦਾ ਲਾਭ ਉਠਾਉਂਦੇ ਸਨ। ਗੁਰੂ ਰਾਮਦਾਸ ਜੀ ਦੀ ਮੌਕੇ ਦੀ ਗਵਾਹੀ ਵਧੇਰੇ ਪ੍ਰਮਾਣੀਕ ਹੈ ਕਿ ਉਨ੍ਹਾਂ ਲੋਕ-ਕਲਿਆਣ ਲਈ ਹੀ ਇਹ ਦੌਰਾ ਕੀਤਾ ਤੇ ਇਸਦਾ ਬੜਾ ਡੂੰਘਾ ਪ੍ਰਭਾਵ ਪਿਆ।

'ਤੀਰਥ ਉਦਮੁ, ਸਤਿਗੁਰੂ ਕੀਆ, ਸਭ ਲੋਕ ਉਧਰਣ ਅਰਥਾ।
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ।' (ਤੁਖਾਰੀ ੪)

*ਨਿਰੁਕਤ, ਪੰਨਾ 316-318 (ਪੰਜਾਬੀ ਯੂਨੀਵਰਸਿਟੀ ਪਟਿਆਲਾ)

ਇਸ ਯਾਤਰਾ ਦਾ ਅਸਰ ਦੇਸ -ਵਿਆਪੀ ਹੋਇਆ। ਦੂਰ ਦੂਰ ਤੋਂ ਆਮ ਸ਼ਰਧਾਲੂ ਗੋਇੰਦਵਾਲ ਵਲ ਵਹੀਰਾਂ ਘੱਤਣ ਲਗੇ। ਲਾਹੌਰ ਤੋਂ ਸ਼ੇਖ ਮੁਹੰਮਦ ਤਾਹਰੀ, ਮੁਕੀਮਸ਼ਾਹ, ਖ਼ੁਆਜਾ ਬਹਾਰੀ, ਜਮਾਲਸ਼ਾਹ ਬਿਲਾਵਲਸ਼ਾਹ, ਸਿਆਮਦਾਸ, ਅਜਿਤਨਾਥ ਆਦਿ ਸਾਧੂ ਫਕੀਰ ਦਰਸ਼ਨ ਖਾਤਰ ਆਏ।* ਅੱਗੇ ਗੁਰੂ ਸਾਹਿਬ ਕਿੱਲੀ ਫੜ ਕੇ ਖੜੋ ਕੇ ਪ੍ਰਭੂ ਸਿਮਰਨ ਕਰ ਰਹੇ ਸਨ। ਇਨ੍ਹਾਂ ਫਕੀਰਾਂ ਕਿਹਾ, 'ਆਪ ਗੁਰੂ ਹੋ ਕੇ ਵੀ ਇਤਨਾ ਤਪ ਕਿਉਂ ਕਰ ਰਹੇ ਹੋ ?' ਸਤਿਗੁਰਾਂ ਦਾ ਜਵਾਬ ਸੀ—'ਜਿਸ ਪਰਬਤ ਨੂੰ ਪੁਟਦਿਆਂ ਸੋਨਾ ਹਾਸਲ ਕੀਤਾ ਹੋਵੇ, ਉਸਨੂੰ ਖੋਦਦੇ ਰਹਿਣਾ ਚਾਹੀਦਾ ਹੈ। ਸ਼ਾਇਦ ਇਸ ਤੋਂ ਵੀ ਵਧ ਕੀਮਤੀ ਹੀਰੇ ਰਤਨ ਮਿਲਦੇ ਜਾਣ, ਅਧਿਆਤਮਕਿਤਾ ਤਾਂ ਮਹਾਨ ਸਾਗਰ ਹੈ।'

ਇਨ੍ਹਾਂ ਦਰਵੇਸ਼ਾਂ ਵਿਚੋਂ ਹੀ ਕਿਸੇ ਨੇ ਕਿਹਾ, 'ਮਹਾਰਾਜ ! ਬਾਬਰਵਾਣੀ ਦੀ ਮਾਰ ਹੇਠ ਆਏ ਲਾਹੌਰ ਬਾਰੇ ਗੁਰੂ ਨਾਨਕ ਸਾਹਿਬ ਨੇ ਕਿਤੇ ਕਿਹਾ ਸੀ—
'ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ।' ਲੇਕਿਨ ਹੁਣ ਤਾਂ ਉਥੇ ਰੱਬ ਦੀ ਬੰਦਗੀ ਹੁੰਦੀ ਹੈ, ਐਸਾ ਨਹੀਂ। ਸਤਿਗੁਰਾਂ ਸਹਿਜ ਸੁਭਾ ਫੁਰਮਾਇਆ :—

ਮ: ੩ —'ਲਾਹੌਰ ਸਹਰੁ—ਅੰਮ੍ਰਿਤਸਰੁ—ਸਿਫਤੀ ਦਾ ਘਰੁ।'

ਅਰਥਾਤ ਹੁਣ ਇਹ ਸ਼ਹਿਰ ਬੰਦਗੀ ਦਾ ਘਰ ਹੋਣ ਕਰਕੇ ਅੰਮ੍ਰਿਤ-ਸਰੋਵਰ ਬਣ ਗਿਆ ਹੈ।' ਇਹ ਸੁਣ ਕੇ ਸਾਧੂ ਬਹੁਤ ਪ੍ਰਸੰਨ ਹੋਏ।

## ਅਕਬਰ ਦੀ ਫੇਰੀ

ਬਾਦਸ਼ਾਹ ਅਕਬਰ ਵੀ ਕਿਸੇ ਸਮੇਂ ਕਿਧਰੇ ਦਿਲੀ ਤੋਂ ਲਾਹੌਰ ਨੂੰ ਜਾਂਦਾ ਹੋਇਆ ਗੋਇੰਦਵਾਲ ਗੁਰੂ ਜੀ ਦੇ ਡੇਰੇ ਪਧਾਰਿਆ ਤੇ ਸਾਂਝੇ ਲੰਗਰ ਵਿਚ ਬਰਾਬਰੀ ਦਾ ਵਰਤਾਰਾ ਤੱਕ ਕੇ ਅਤੇ ਦਲੀਆ ਛਕ ਕੇ ਅਤਿ ਪ੍ਰਸੰਨ ਹੋਇਆ।** ਇਤਿਹਾਸ ਦੇ ਪਾਠਕਾਂ ਨੂੰ ਇਹ ਧਿਆਨ ਵਿਚ ਰਖਣਾ ਯੋਗ ਹੈ ਕਿ ਗੁਰੂ ਅਮਰਦਾਸ 1552 ਈ. ਵਿਚ ਗੁਰਗੱਦੀ ਤੇ ਬਿਰਾਜਮਾਨ ਹੋਏ ਤੇ ਅਕਬਰ ਫਰਵਰੀ 1556 ਈ. ਵਿਚ ਤਖਤ ਤੇ ਬੈਠਾ ਜਦੋਂ ਕਿ ਉਸਦੀ ਉਮਰ ਕੇਵਲ ਤੇਰਾਂ ਵਰ੍ਹੇ ਦੀ ਸੀ। ਪਹਿਲੇ ਪੰਜਾਬ ਦਾ ਰਾਜ-ਪ੍ਰਬੰਧ, ਸ਼ਾਹ ਅਬਦੁਲ ਮੱਲੀ ਕਰਦਾ ਸੀ ਲੇਕਿਨ ਇਹ ਕਾਮਯਾਬ ਨਹੀਂ ਸੀ, ਇਸ ਕਰਕੇ ਉਦੋਂ ਹਮਾਯੂ ਨੇ ਪੰਜਾਬ ਅਕਬਰ ਦੇ ਹਵਾਲੇ ਕਰ ਦਿਤਾ ਪਰ ਸਾਰੀ ਪ੍ਰਬੰਧਕ ਜ਼ਿੰਮੇਵਾਰੀ ਇਸਦਾ ਫੌਜੀ ਜਰਨੈਲ ਬੈਰਮ ਖ਼ਾਂ ਨਿਭਾਉਂਦਾ ਸੀ। ਪੰਜ ਸਾਲ ਇਸੇ ਤਰ੍ਹਾਂ ਚਲਦਾ ਰਿਹਾ। 1560 ਵਿਚ ਅਕਬਰ ਨੇ ਬੈਰਮ ਨੂੰ ਪਾਸੇ ਕਰਕੇ ਰਾਜ ਦੀ ਵਾਗਡੋਰ

*ਤ੍ਵਾਰੀਖ਼ ਗੁਰੂ ਖਾਲਸਾ (ਗਿ, ਗਿਆਨ ਸਿੰਘ)—ਪੰਨਾ 330

**ਓਗਰਾ ਪਾਇ ਅਕਬਰ ਮਗਨਾਨਾ। ਸਤਿਗੁਰ ਕੀ ਤਿਨ ਸਿਫਤਿ ਬਖਾਨਾ। ੧੧।
(ਮਹਿਮਾ ਪ੍ਰਕਾਸ਼)

ਖੁਦ ਸੰਭਾਲੀ। ਸੋ ਅਕਬਰ ਦਾ ਪੰਜਾਬ ਨਾਲ਼ ਬਚਪਨ ਤੋਂ ਹੀ ਗੂੜ੍ਹਾ ਰਿਸ਼ਤਾ ਸੀ ਤੇ ਇਹ ਇਧਰ ਆਮ ਆਉਂਦਾ ਜਾਂਦਾ ਰਹਿੰਦਾ ਸੀ ਤੇ ਲਾਹੌਰ ਉਸਦਾ ਮਨ-ਭਾਉਂਦਾ ਸ਼ਹਿਰ ਸੀ। ਗੁਰੂ ਅਰਜਨ ਸਾਹਿਬ ਸਮੇਂ ਤਾਂ ਉਹ ਲਗਾਤਾਰ 10-12 ਵਰ੍ਹੇ ਲਾਹੌਰ ਰਿਹਾ। ਸੋ ਅਸੀਂ ਅਨੁਮਾਨ ਕਰ ਸਕਦੇ ਹਾਂ ਕਿ ਬਾਦਸ਼ਾਹ ਅਕਬਰ ਆਪਣੀ ਚੜ੍ਹਦੀ ਜੁਆਨੀ ਸਮੇਂ ਸ਼ਾਇਦ 1566 ਈ. ਵਿਚ ਗੁਰੂ ਜੀ ਪਾਸ ਆਇਆ, ਇਸ ਸਮੇਂ ਉਸਦੀ ਉਮਰ 23-24 ਸਾਲ ਸੀ। ਜੁਆਨ ਬਿਰਤੀਆਂ ਉਦਾਰ ਤੇ ਰਵਾਦਾਰ ਹੁੰਦੀਆਂ ਹਨ, ਉਹ ਮਜ਼ਬੀ ਜਾਂ ਰਾਜਸੀ ਰਸਮਾਂ ਰੀਤਾਂ ਦੇ ਜਾਲ ਵਿਚ ਨਹੀਂ ਫਸਦੀਆਂ। ਇਸੇ ਮਨੋ ਅਵਸਥਾ ਕਾਰਣ ਨੌਜੁਆਨ ਅਕਬਰ ਨੂੰ ਇਥੇ ਆ ਕੇ ਅਤਿਅੰਤ ਖੁਸ਼ੀ ਹੋਈ ਤੇ ਉਸਨੇ 12 ਪਿੰਡਾਂ ਦਾ ਪਟਾ ਧਰਮ-ਅਰਥ ਬੀਬੀ ਭਾਨੀ ਜੀ ਦੇ ਨਾਂ ਲਿਖਕੇ ਦਿਤਾ। ਇਸਤੋਂ ਪਹਿਲਾਂ ਸਤਿਗੁਰਾਂ ਵਿਰੁਧ ਕੁਝ ਸ਼ਿਕੈਤਾਂ ਵੀ ਹੋਈਆਂ ਸਨ ਲੇਕਿਨ ਉਨ੍ਹਾਂ ਦਾ ਕੋਈ ਅਸਰ ਨ ਹੋਇਆ ਸਗੋਂ ਬਾਦਸ਼ਾਹ ਨੇ ਸਭ ਕੁਝ ਅੱਖੀਂ ਵੇਖਕੇ ਆਪਣੀ ਖੁਸ਼ੀ ਤੇ ਤਸੱਲੀ ਦਾ ਪ੍ਰਗਟਾਵਾ ਕੀਤਾ।

ਸਿਖੀ ਪ੍ਰਚਾਰ ਦੇ ਕੰਮ ਨੂੰ ਵਧੇਰੇ ਤੇਜ਼ ਕਰਨ ਲਈ ਗੁਰੂ ਸਾਹਿਬ ਨੇ 22 ਮੰਜੀਆਂ ਸਥਾਪਨ ਕੀਤੀਆਂ। ਜਿਵੇਂ ਕਿ ਆਪ ਦਾ ਭਤੀਜਾ ਸਾਵਣ ਮੱਲ ਪਹਾੜੀ ਇਲਾਕੇ ਵਿਚ ਪ੍ਰਚਾਰ ਕਰਦਾ ਸੀ ਤੇ ਇਸੇ ਤਰ੍ਹਾਂ ਹੋਰ ਗੁਰਮੁਖ ਸਿਖ ਵੀ ਇਹ ਕਰਤੱਵ ਆਪਣੇ ਆਪਣੇ ਇਲਾਕੇ ਵਿਚ ਨਿਭਾਉਂਦੇ ਸਨ। ਸਿਖ ਧਰਮਸਾਲਾਵਾਂ ਵਿਚ ਆਮ ਸੰਗਤ, ਸਫ ਵਿਛਾ ਕੇ ਬਹਿੰਦੀ ਤੇ ਪ੍ਰਤਿਸ਼ਠਤ ਪ੍ਰਚਾਰਕ, ਮੰਜੀ ਉਤੇ ਬੈਠਕੇ ਸੰਗਤ ਨੂੰ ਸੰਬੋਧਨ ਕਰਦਾ ਸੀ। ਇਸੇ ਕਰਕੇ ਇਨ੍ਹਾਂ ਮੰਜੀਦਾਰਾਂ ਨੂੰ ਪਿਛੋਂ ਜਾਕੇ ਸਰਕਾਰੀ ਸੰਕੇਤ ਅਨੁਸਾਰ 'ਮਸਨਦ ਨਸ਼ੀਨ' ਕਹਿ ਕੇ ਬੁਲਾਇਆ ਜਾਣ ਲਗਾ ਤੇ ਇਸੇ ਤੋਂ ਵਿਗੜ ਕੇ ਹੌਲੀ ਹੌਲੀ 'ਮਸੰਦ' ਪਦ ਬਣਿਆ। ਆਮ ਰਵਾਇਤ ਅਨੁਸਾਰ—

22 ਪ੍ਰਚਾਰ-ਕਰਤਾ ਇਹ ਸਨ —

ਸਾਵਣ ਮੱਲ, ਗੰਗੂਸ਼ਾਹ, ਸੁੱਖਣ, ਅੱਲ੍ਹਾਯਾਰ, ਸਾਧਾਰਣ, ਕੇਦਾਰੀ, ਮਾਈਦਾਸ, ਪੰਡਿਤ ਬੇਣੀ, ਮਹੇਸ਼ਾ, ਮਾਣਕ ਚੰਦ, ਦਰਬਾਰੀ, ਰੰਗਸ਼ਾਹ, ਰੰਗਦਾਸ, ਲਾਲੂ, ਪਾਰੋ ਜੁਲਕਾ, ਰਾਜਾਰਾਮ, ਬੂਆ, ਹੰਦਾਲ, ਮੁਰਾਰੀ, ਸੱਚਨ ਸੱਚ, ਖੇਡਾ, ਫ਼ੇਰਾ ਆਦਿ।

ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ ਕਿ ਉਸ ਸਮੇਂ ਦਿਲੀ ਦਰਬਾਰ ਵਿਚ ਵੀ 22 ਮੁਖੀ ਉਮਰਾ ਸਨ, ਇਸ ਕਰਕੇ ਸਤਿਗੁਰਾਂ ਵੀ ਇਹੋ ਗਿਣਤੀ ਰੱਖੀ—

ਦ੍ਵੈ ਬਿੰਸਤਿ ਦਿਲੀ ਉਮਰਾਇਵ। ਤਿਤੇ ਸਿਖ ਮੰਜੀ ਸੁ ਬਿਠਾਇਵ।

(ਗੁ. ਪ. ਸੂ.)

ਕਈਆਂ ਦਾ ਖਿਆਲ ਹੈ ਕਿ ਅਕਬਰ ਨੇ ਪ੍ਰਬੰਧਕ ਸੌਖ ਲਈ ਚੂੰਕਿ ਹਿੰਦ

ਨੂੰ 22 ਪ੍ਰਾਂਤਾਂ ਵਿਚ ਵੰਡਿਆ ਹੋਇਆ ਸੀ, ਇਸ ਕਰਕੇ ਗੁਰੂ ਜੀ ਨੇ 22 ਮੰਜੀਆਂ ਥਾਪੀਆਂ । ਇਹ ਅਨੁਮਾਨ ਕੇਵਲ ਅਨੁਮਾਨ ਹੀ ਹਨ ਕਿਉਂਕਿ ਉਪਰੋਕਤ ਮੰਜੀਦਾਰ ਪ੍ਰਚਾਰਕ ਵਧੇਰੇ ਪੰਜਾਬ ਦੇ ਪਹਾੜੀ ਅਤੇ ਮੈਦਾਨੀ ਇਲਾਕਿਆਂ ਵਿਚ ਹੀ ਕੰਮ ਕਰਦੇ ਸਨ । ਪਰ ਇਸ ਸਾਰੀ ਯੋਜਨਾ ਤੋਂ ਇਹ ਤਾਂ ਪਤਾ ਲਗਦਾ ਹੀ ਹੈ ਕਿ ਲੋਕਾਂ ਨੂੰ ਨਵੇਂ ਵਿਚਾਰਾਂ ਤੇ ਸੁਧਾਰਾਂ ਵਿਚ ਦਿਲਚਸਪੀ ਸੀ ਤੇ ਗੁਰੂ ਸਾਹਿਬ ਵੀ ਇਨ੍ਹਾਂ ਦੇ ਪ੍ਰਸਾਰ ਲਈ ਪੂਰਾ ਤਾਣ ਲਾ ਰਹੇ ਸਨ । ਇਸ ਮਿਸ਼ਨ ਦੀ ਸਫਲਤਾ ਤਾਂ ਇਸੇ ਤੋਂ ਜ਼ਾਹਰ ਹੈ ਕਿ ਮਾਈਦਾਸ ਵਰਗੇ ਕੱਟੜ ਵੈਸ਼ਣਵ, ਪੰਡਿਤ ਬੇਣੀ ਵਰਗੇ ਸ਼ਾਸਤ੍ਰਾਰਥੀ, ਅੱਲ੍ਹਾਯਾਰ ਖ਼ਾਂ ਵਰਗੇ ਪਠਾਣ, ਭਾਈ ਪਾਰੋ ਵਰਗੇ ਪਰਮਹੰਸ ਬ੍ਰਹਮ ਗਿਆਨੀ ਤੇ ਸੱਚਨ ਸਚ ਤੇ ਮੁਰਾਰੀ ਵਰਗੇ ਗਰੀਬ ਅਪਾਹਜ ਸਭ ਗੁਰੂ ਦੀ ਸ਼ਰਣ ਆਉਂਦੇ ਗਏ ਤੇ ਉਨ੍ਹਾਂ ਖੁਦ ਗੁਰੂ ਦੇ ਮਿਸ਼ਨ ਨੂੰ ਪ੍ਰਚਾਰਨ ਦਾ ਜ਼ਿਮਾ ਲਿਆ ।

ਇਕ ਵਾਰ ਗੋਇੰਦਵਾਲ ਗੰਗਾ ਦਾ ਸੰਗ ਉਤਰਿਆ ਤੇ ਇਸ ਵਿਚ ਇਕ ਮਾਈ ਦਾ ਨਿੱਕਾ ਪੁੱਤਰ ਚਲਾਣਾ ਕਰ ਗਿਆ । ਲੋਕਾਂ ਕਿਹਾ, 'ਮਾਈ ਰੋ ਨਹੀਂ, ਗੁਰੂ ਦਰਿਆ ਵਲ ਇਸਨਾਨ ਕਰਨ ਗਏ ਹਨ, ਆਉਣ ਤੇ ਮੋਇਆ ਪੁੱਤਰ ਉਨ੍ਹਾਂ ਦੇ ਪੈਰਾਂ ਵਿਚ ਰੱਖ ਦੇਈਂ, ਉਹ ਆਪੇ ਜੀਉਂਦਾ ਕਰ ਦੇਣਗੇ ।' ਗੱਲ ਇਵੇਂ ਹੀ ਹੋਈ । ਮਾਈ ਸ਼ਰਣੀਂ ਜਾ ਪਈ ਤੇ ਦਯਾਵਾਨ ਸਤਿਗੁਰੂ ਇਤਨੇ ਤ੍ਰੁੱਠੇ ਕਿ ਕਾਲ ਨੂੰ ਠਾਕ ਪਾ ਦਿਤੀ ਕਿ ਮਾਪਿਆਂ ਦੇ ਜੀਉਂਦਿਆਂ-ਜੀ ਕਿਸੇ ਸੰਤਾਨ ਦੀ ਜਾਨ ਨ ਲਈ ਜਾਵੇ । ਇਹ ਮਨੁਖੀ ਹਮਦਰਦੀ ਦੀ ਹੱਦ ਸੀ ।

'ਬਚਨ ਕੀਤਾ,—'ਗੁਰੂ ਕੇ ਰਾਜ ਵਿਚ ਮਾਪਿਆਂ ਅਗੇ ਪੁੱਤਰ ਨ ਮਰਸੀ
ਵਿਧਵਾ ਨਾਰਿ ਨ ਸਤਿਗੁਰ ਕਰਸੀ ।' (ਬੰਸਾਵਲੀਨਾਮਾ)

ਸਤਿਗੁਰੂ ਅਮਰਦਾਸ ਜੀ ਦੀ ਅਜੇਹੀ ਸੁਹਿਰਦ ਆਤਮਾ ਸੀ ਜਿਨ੍ਹਾਂ 22 ਸਾਲ ਗੋਇੰਦਵਾਲ ਰਹਿਕੇ ਹਰ ਦੁਖੀ ਦੀਨ ਦੀ ਸਹਾਇਤਾ ਕੀਤੀ । ਉਨ੍ਹਾਂ ਦਾ ਵਿਰੋਧ ਕਰਨ ਵਾਲੇ ਕਈ ਪੰਡਤ, ਮੁਲਾਣੇ, ਸ਼ੇਖ, ਖੋਜੇ ਤੇ ਪਖੰਡੀ ਤਪੇ ਅਗੇ ਆਏ ਤੇ ਕੁਝ ਕੁ ਪਿੰਡ ਦੇ ਚੌਧਰੀ ਵੀ ਲਾਗ ਡਾਟ ਕਰਦੇ ਰਹੇ ਪਰ ਸਭ ਨੂੰ ਮੂੰਹ ਦੀ ਖਾਣੀ ਪਈ ਤੇ ਉਨ੍ਹਾਂ ਦਾ ਪ੍ਰਤਾਪ ਦਿਨ ਬ ਦਿਨ ਵਧਦਾ ਗਿਆ । ਇਹ ਵਿਰੋਧੀਆਂ ਦੀ ਹਾਰ ਦਾ ਸੰਕੇਤ ਗੁਰੂ ਰਾਮਦਾਸ ਜੀ ਨੇ 'ਵਾਰ ਗਉੜੀ' ਵਿਚ ਕਈ ਥਾਂ ਕੀਤਾ ਹੈ । ਦਰਅਸਲ ਉਹ ਸਰਬਤ ਦੀ ਭਲਾਈ ਦੇ ਚਾਹਵਾਨ ਸਨ ਤੇ ਸਦਾ ਇਹੋ ਰੱਬ ਅਗੇ ਅਰਦਾਸ ਕਰਦੇ ਸਨ :—

'ਜਗਤ ਜਲੰਦਾ ਰਖ ਲੈ ਆਪਣੀ ਕ੍ਰਿਪਾ ਧਾਰਿ ।
ਜਿਤੁ ਦੁਆਰੈ ਉਬਰੈ ਤਿਤੈ ਲੇਹੁ ਉਬਾਰਿ ।' (ਵਾਰ ਬਿਲਾਵਲ)

ਉਹ ਖੁਦ ਸਾਦਾ ਜੀਵਨ ਬਸਰ ਕਰਨ ਵਾਲੇ ਸਨ । ਸੈਂਕੜੇ ਗਰੀਬਾਂ

ਮੁਸਾਫਰਾਂ ਨੂੰ ਪ੍ਰਸਾਦ ਛਕਾ ਕੇ ਉਨ੍ਹਾਂ ਦੀ ਆਤਮਾ ਤ੍ਰਿਪਤ ਹੁੰਦੀ ਸੀ, ਦਰਿਆ ਦੀਆਂ ਮੱਛੀਆਂ ਵੀ ਉਨ੍ਹਾਂ ਦੇ ਧਿਆਨ ਤੋਂ ਬਾਹਰ ਨਹੀਂ ਸਨ। ਆਪ ਉਹ ਅਲੂਣਾ ਦਲੀਆ ਖਾ ਕੇ ਖੁਸ਼ ਸਨ ਤੇ ਸਾਦੇ ਚਿਟੇ ਬਸਤ੍ਰ ਉਨ੍ਹਾਂ ਦੀ ਮਨ-ਭਾਉਂਦੀ ਪੁਸ਼ਾਕ ਸੀ। ਬਹੁਤਾ ਘੁੰਮਣ ਫਿਰਨ ਕਰਕੇ ਉਨ੍ਹਾਂ ਦਾ ਸਰੀਰ ਵੀ ਭਾਰਾ ਨਹੀਂ ਸੀ, ਸਦਾ ਸਾਵਧਾਨ ਵਿਚਰਨ ਵਾਲੇ ਸਨ । ਉਨ੍ਹਾਂ ਦਾ ਨਿਜੀ ਸੇਵਕ ਭਾਈ ਬੱਲੂ ਸਦਾ ਉਨ੍ਹਾਂ ਦੀ ਹਜ਼ੂਰੀ ਵਿਚ ਰਹਿੰਦਾ ਸੀ ਜੋ ਆਏ ਗਏ ਨਾਲ ਪਿਆਰ ਤੇ ਸਤਿਕਾਰ ਨਾਲ ਵਰਤਦਾ ਸੀ । ਉਹ ਚੰਗੇ ਪਰਿਵਾਰ ਵਾਲੇ, ਆਪਣੇ ਪੁੱਤ ਪੋਤਿਆਂ ਤੇ ਦੋਹਤਿਆਂ ਵਿਚ ਰਹਿ ਕੇ ਰਾਜ ਜੋਗ ਦਾ ਜੀਵਨ ਬਸਰ ਕਰਦੇ ਸਨ ਪਰੰਤੂ ਉਨ੍ਹਾਂ ਦੀ ਆਤਮਾ ਮੋਹ ਮਮਤਾ ਤੋਂ ਬਹੁਤ ਉਚੀ ਸੀ। ਬੁਢਾਪੇ ਨੇ ਉਨ੍ਹਾਂ ਦੇ ਕਰਮਯੋਗ ਤੇ ਗਿਆਨਯੋਗ ਨੂੰ ਕਦੀ ਮੱਧਮ ਨਹੀਂ ਪਾਇਆ ਸਗੋਂ ਉਹ ਅੰਤ ਤਕ ਇਵੇਂ ਗੁਣਗੁਣਾਂਦੇ ਰਹੇ :—

'ਗੁਰਮਖਿ ਬੁਢੇ ਕਦੇ ਨਾਹੀ, ਜਿਨਾ ਅੰਤਰਿ ਸੁਰਤਿ ਗਿਆਨ ।
ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ।'

ਅੰਤ ਉਹ 'ਮੈਂ ਪਿਛੇ ਕੀਰਤਨ ਕਰਿਅਹੁ ਨਿਰਬਾਣ ਜੀਉ' ਦੀ ਤਾਕੀਦ ਕਰਦੇ ਹੋਏ ਸ੍ਰੀ ਰਾਮਦਾਸ ਜੀ ਨੂੰ ਗੱਦੀ ਸੌਂਪ ਕੇ ਗੋਇੰਦਵਾਲ ਵਿਖੇ ਭਾਦ੍ਰੋਂ ਸੁਦੀ 15, 1631 ਬਿ. ਮੁਤਾਬਿਕ 1 ਸਤੰਬਰ 1574 ਈ. ਨੂੰ ਜੋਤੀ ਜੋਤਿ ਸਮਾ ਗਏ ।

# (੨) ਸਮਕਾਲੀ ਨਜ਼ਰਾਂ ਵਿਚ

ਕਿਸੇ ਉੱਚ ਸ਼ਖਸੀਅਤ ਦੀ ਵਡਿਆਈ ਨੂੰ ਸਮਝਣ ਲਈ ਸਮਕਾਲੀ ਵਿਚਾਰ ਇਕ ਨਵੀਂ ਰੋਸ਼ਨੀ ਦਿੰਦੇ ਹਨ। ਇਥੇ ਅਸੀਂ ਉਨ੍ਹਾਂ ਵਿਚੋਂ ਕੁਝ ਕੁ ਪੇਸ਼ ਕਰਦੇ ਹਾਂ ਤਾਂ ਕਿ ਕੁਝ ਝਲਕ ਸਾਮ੍ਹਣੇ ਆ ਸਕੇ।

1. **ਗੁਰੂ ਰਾਮਦਾਸ**

ਸ੍ਰੀ ਗੁਰੂ ਰਾਮਦਾਸ (1534—1581 ਈ.) ਜੀ ਨੂੰ ਜੀਵਨ ਦਾ ਬਹੁਤਾ ਸਮਾਂ ਤੀਸਰੇ ਸਤਿਗੁਰਾਂ ਦੀ ਸੇਵਾ ਵਿਚ ਰਹਿਣ ਦਾ ਮਿਲਿਆ। ਆਪ ਦਾ ਅਨੁਭਵ ਸਭ ਤੋਂ ਵਧ ਪ੍ਰਮਾਣੀਕ ਹੈ।

ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ
ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ
ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ
ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ।
ਧਨੁ ਧੰਨੁ ਗੁਰੂ ਜਿਨਿ ਨਾਮੁ ਆਰਾਧਿਆ, ਆਪਿ ਤਰਿਆ
ਜਿਨੀ ਡਿਠਾ ਤਿਨਾ ਲਏ ਛਡਾਇ।
ਹਰਿ ਸਤਿਗੁਰੁ ਮੇਲਹੁ ਦਇਆ ਕਰਿ
ਜਨੁ ਨਾਨਕੁ ਧੋਵੈ ਪਾਇ। ੨। (ਵਾਰ ਗਉੜੀ ੪, ਪੰਨਾ 310)

2. **ਭਾ. ਸਤਾ ਤੇ ਰਾਇ ਬਲਵੰਡ**

ਇਹ ਦੋਵੇਂ ਰਬਾਬੀ ਗੁਰਗੱਦੀ ਦੀ ਰਸਮ ਅੱਖੀਂ ਦੇਖਣ ਵਾਲੇ ਸਨ, ਇਨ੍ਹਾਂ ਅਨੁਭਵ ਕਰ ਲਿਆ ਸੀ, ਦਾਦਾ ਗੁਰੂ ਨਾਨਕ ਨੇ ਜਿਵੇਂ ਗੁਰੂ ਅੰਗਦ ਨੂੰ ਟਿੱਕਿਆ ਸੀ ਤਿਵੇਂ ਗੁਰੂ ਅਮਰਦਾਸ ਉਸੇ ਸੁਯੋਗਤਾ ਦੇ ਸੁਆਮੀ ਹਨ। ਇਨ੍ਹਾਂ ਬਿਬੇਕ ਦਾ ਨੇੱਤਾ ਪਾ ਕੇ ਆਤਮ ਸਾਗਰ ਨੂੰ ਰਿੜਕਿਆ ਤੇ ਚੌਦਾਂ ਰਤਨ ਕੱਢ ਕੇ ਦੁਨੀਆਂ ਦੀ ਹਥੇਲੀ ਤੇ ਰੱਖੇ ਹਨ। ਇਹ ਉਹ ਸੂਰਬੀਰ ਗੁਰੂ ਹਨ ਜਿਨ੍ਹਾਂ ਸਤ ਦਾ ਧਨੁਖ ਚੜ੍ਹਾਇਆ। ਅਨ੍ਹੇਰੇ ਵਿਚ ਚਾਨਣ ਖਿਲਾਰਨਾ ਇਸੇ ਸੂਰਜ ਦਾ ਕੰਮ ਸੀ, ਫਿਰ ਇਤਨੀ ਕ੍ਰਾਂਤੀਕਾਰੀ ਲਹਿਰ ਚਲਾ ਕੇ, ਸਮਾਜ ਦੀਆਂ ਦੁਸ਼ਮਣੀਆਂ ਮੁਲ ਲੈ ਕੇ ਸੁਮੇਰ ਪਰਬਤ ਵਾਂਙ ਅਟੱਲ ਅਡੋਲ ਰਹਿਣਾ ਵੀ ਗੁਰੂਅਮਰਦਾਸ ਜੀ ਦੀ ਹੀ ਵਿਸ਼ੇਸਤਾ ਹੈ :—

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ। ਪਿਯੂ ਦਾਦੇ ਜੇਵਿਹਾ, ਪੋਤਾ ਪਰਵਾਣੁ

ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ ਤਾਣੁ
ਜਿਨਿ ਸਮੁੰਦੁ ਵਿਰੋਲਿਆ, ਕਰਿ ਮੇਰੁ ਮਧਾਣੁ
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ
ਘੋੜਾ ਕੀਤਾ ਸਹਜ ਦਾ, ਜਤੁ ਕੀਓ ਪਲਾਣੁ
ਧਣਖੁ ਚੜਾਇਓ ਸਤ ਦਾ, ਜਸ ਹੰਦਾ ਬਾਣੁ
ਕਲਿ ਵਿਚਿ ਧੂਅੰਧਾਰੁ ਸਾ, ਚੜਿਆ ਰੈ ਭਾਣੁ
ਸਤਹੁ ਖੇਤ ਜਮਾਇਓ, ਸਤਹੁ ਛਾਵਾਣੁ
ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ
ਚਾਰੇ ਕੁੰਡਾ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ
ਅਵਾਗਉਣ ਨਿਵਾਰਿਓ, ਕਰਿ ਨਦਰਿ ਨੀਸਾਣੁ
ਅਉਤਰਿਆ ਅਉਤਾਰ ਲੈ, ਸੋ ਪੁਰਖੁ ਸੁਜਾਣੁ
ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ
ਜਾਣੈ ਬਿਰਥਾ ਜੀਅ ਕੀ, ਜਾਣੀ ਹੂ ਜਾਣ
ਕਿਆ ਸਾਲਾਹੀ ਸਚੇ ਪਾਤਸਾਹ, ਜਾਂ ਤੂ ਸੁਘੜ ਸੁਜਾਣ
ਦਾਨੁ ਜਿ ਸਤਿਗੁਰ ਭਾਵਸੀ, ਸੋ ਸਤੈ ਦਾਣੁ
ਨਾਨਕ ਹੰਦਾ ਛਤ੍ਰੁ ਸਿਰਿ, ਉਮਤਿ ਹੈਰਾਣੁ
ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ।੬।

( ਵਾਰ ਰਾਮਕਲੀ, ਪੰਨਾ 968)

### 3. ਭਾ. ਸੁੰਦਰ

'ਗੁਰਪ੍ਰਤਾਪ ਸੂਰਜ' ਦੇ ਕਰਤਾ ਨੇ ਭਾਈ ਸੁੰਦਰ ਨੂੰ ਮੋਹਰੀ ਦਾ ਪੋਤਰਾ ਲਿਖਿਆ ਹੈ । ਇਸ ਨੇ ਸ਼ਾਇਦ ਬਜ਼ੁਰਗਾਂ ਤੋਂ ਸੁਣ ਕੇ ਇਕ ਸੱਦ ਲਿਖੀ, ਜਿਸ ਵਿਚ ਦਰਜ ਹੈ ਕਿ ਸਤਿਗੁਰੂ ਭਾਣੇ ਦੇ ਹਾਮੀ ਅਤੇ ਰੱਬੀ ਦਰਬਾਰ ਤੋਂ ਸੰਮਾਨਿਤ ਸਨ !

'ਭਗਤੁ ਸਤਿਗੁਰ ਪੁਰਖ ਸੋਈ, ਜਿਸੁ ਹਰਿ ਪ੍ਰਭੁ ਭਾਣਾ ਭਾਵਏ
ਆਨੰਦ ਅਨਹਦ ਵਜਹਿ ਵਾਜੇ, ਹਰਿ ਆਪਿ ਗਲਿ ਮੇਲਾਵਏ
ਤੁਸੀਂ ਪੁਤ ਭਾਈ ਪਰਵਾਰ ਮੇਰਾ, ਮਨਿ ਵੇਖਹੁ ਕੋ ਨਿਰਜਾਸਿ ਜੀਉ
ਧੁਰਿ ਲਿਖਿਆ ਪਰਵਾਨਾ ਫਿਰੈ ਨਾਹੀ, ਗੁਰ ਜਾਇ ਪ੍ਰਭੁ ਪਾਸਿ ਜੀਉ ।
'ਸਤਿਗੁਰ ਭਾਣੈ ਆਪਣੇ, ਬਹਿ ਪਰਵਾਰੁ ਸਦਾਇਆ
ਮਤ ਮੈਂ ਪਿਛੈ ਕੋਈ ਰੋਵਸੀ, ਸੋ ਮੈਂ ਮੂਲ ਨ ਭਾਇਆ
ਮਿਤੁ ਪੈਝੈ ਮਿਤੁ ਬਿਗਸੈ, ਜਿਸ ਮਿਤ ਕੀ ਪੈਜ ਭਾਵਹੇ
ਤੁਸੀ ਵੀਚਾਰਿ ਦੇਖਹੁ ਪੁਤ ਭਾਈ, ਹਰਿ ਸਤਿਗੁਰੂ ਪੈਨਾਵਹੇ ।੧।

(ਰਾਮਕਲੀ ਸਦੁ, ਪੰਨਾ 923)

## 4. ਭਾ. ਗੁਰਦਾਸ

ਭਾ. ਗੁਰਦਾਸ (1551—1637 ਈ.) ਆਪ ਦੇ ਭਤੀਜੇ ਲਗਦੇ ਸਨ ਤੇ ਬਚਪਨ ਤੋਂ ਹੀ ਗੋਇੰਦਵਾਲ ਰਹਿਣ ਕਰਕੇ ਅਸਲੀਅਤ ਤੋਂ ਵਧੇਰੇ ਜਾਣੂ ਸਨ। ਉਹ ਲਿਖਦੇ ਹਨ :—

ਲਹਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ
ਗੁਰੁ ਬੈਠਾ ਅਮਰ ਸਰੂਪ ਹੋਇ, ਗੁਰਮੁਖਿ ਪਾਈ ਦਾਤਿ ਇਲਾਹੀ
ਫੇਰਿ ਵਸਾਇਆ ਗੋਇੰਦਵਾਲੁ, ਅਚਰਜ ਖੇਲ ਨ ਲਖਿਆ ਜਾਈ
ਦਾਤਿ ਜੋਤਿ ਖਸਮੈ ਵਡਿਆਈ। ੪੬ । ੧ ।

'ਸਤਿਗੁਰ ਹੋਆ ਸਤਿਗੁਰਹੁ, ਅਚਰਜ ਅਮਰੁ ਅਮਰਿ ਵਰਤਾਇਆ
ਸੋ ਟਿਕਾ ਸੋ ਬੈਹਣਾ, ਸੋਈ ਸਚਾ ਹੁਕਮ ਚਲਾਇਆ
ਖੋਲਿ ਖਜ਼ਾਨਾ ਸ਼ਬਦ ਦਾ, ਸਾਧਸੰਗਤਿ ਸਚੁ ਮੇਲਿ ਮਿਲਾਇਆ
ਗੁਰ ਚੇਲਾ ਪਰਵਾਣੁ ਕਰਿ ਚਾਰਿ ਵਰਨ ਲੈ ਪੈਰੀਂ ਪਾਇਆ
ਗੁਰਮੁਖਿ ਇਕੁ ਧਿਆਈਐ, ਦੁਰਮਤਿ ਦੂਜਾ ਭਾਉ ਮਿਟਾਇਆ
ਕੁਲਾ ਧਰਮ ਗੁਰਸਿਖ ਸਭ, ਮਾਇਆ ਵਿਚਿ ਉਦਾਸੁ ਰਹਾਇਆ
ਪੂਰੇ ਪੂਰਾ ਥਾਟੁ ਬਣਾਇਆ । ੧੨ । ੨੪ ।

(ਵਾਰਾਂ ਭਾ. ਗੁਰਦਾਸ)

## 5. ਭਿੱਖਾ

ਭਿੱਖਾ ਸੁਲਤਾਨਪੁਰ ਦਾ ਰਹਿਣ ਵਾਲਾ ਸੀ ਤੇ ਲੰਮੀ ਢੂੰਡ-ਭਾਲ ਬਾਦ ਗੁਰੂ ਅਮਰਦਾਸ ਜੀ ਦੀ ਸ਼ਰਣ ਆਇਆ ਸੀ :—

'ਗੁਰ ਗਿਆਨੁ ਅਰੁ ਧਿਆਨੁ, ਤਤ ਸਿਉ ਤਤੁ ਮਿਲਾਵੈ
ਸਚਿ ਸਚੁ ਜਾਣੀਐ, ਇਕ ਚਿਤਹਿ ਲਿਵ ਲਾਵੈ
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨਾ ਧਾਵੈ
ਨਿਰੰਕਾਰ ਕੈ ਵਸੈ ਦੇਸਿ, ਹੁਕਮ ਬੁਝਿ ਬੀਚਾਰੁ ਪਾਵੈ
ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਛੁ ਕੀਅਉ
ਗੁਰ ਮਿਲਿਯਉ ਸੋਈ ਭਿਖਾ ਕਹੈ, ਸਹਜ ਰੰਗਿ ਦਰਸ਼ਨੁ ਦੀਅਉ । ੧ ।

## 6. ਕਲਯ

ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ
ਉਤਿਰ ਦਖਣਿ ਪੁਬਿ ਦੇਸਿ, ਪਸਚਮਿ ਜਸ ਭਾਖਹ
ਜਨਮ ਤ ਇਹੁ ਸਕਯਥ. ਚਿਤੁ ਨਾਮੁ ਹਰਿ ਰਿਦੈ ਨਿਵਾਸੈ
ਸੁਰਿਨਰ ਗਣ ਗੰਧਰਬ, ਛਿਅ ਦਰਸਨ ਆਸਾਸੈ ।

ਭਲਉ ਪ੍ਰਸਿਧਿ ਤੇਜੋ ਤਨੌ, ਕਲਜ ਜੋੜਿ ਕਰ ਧਜਾਇਅਓ
ਸੋਈ ਨਾਮੁ ਭਗਤ ਭਵਜਲ ਹਰਣੁ, ਗੁਰ ਅਮਰਦਾਸ ਤੈ ਪਾਇਓ ।੫।

7. **ਸਲਯ**

ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ
ਧ੍ਰੰਮ ਧਨਖੁ ਕਰ ਗਹਿਓ, ਭਗਤ ਸੀਲਹ ਸਰਿ ਲੜਿਅਉ
ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ ਗਡਿਓ
ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ
ਭਲਉ ਭੂਹਾਲੁ ਤੇਜੋ ਤਨਾ ਨ੍ਰਿਪਤਿ ਨਾਥੁ ਨਾਨਕ ਬਰਿ
ਗੁਰ ਅਮਰਦਾਸ ਸਚੁ ਸਲ੍ਯ ਭਣਿ, ਤੈ ਦਲੁ ਜਿਤਉ
ਇਵ ਜੁਧੁ ਕਰਿ ।੧। ।

8. **ਭਲਯ**

ਘਨਹਰ ਬੂੰਦ ਬਸੁਅ ਰੋਮਾਵਲਿ, ਕੁਸਮ ਬਸੰਤ ਗਨੰਤ ਨ ਆਵੈ
ਰਵਿ ਸਸਿ ਕਿਰਣਿ ਉਦਰ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ, ਕਬਿ ਜਨ ਭਲਜ ਉਨਹ
ਜੋ ਗਾਵੈ
ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ।੧।

9. **ਜਾਲਪ**

ਤੌਹੀਦ ਪ੍ਰਸਤ ਗੁਰੂ ਦੀ ਇਹ ਇਕ ਵਿਸ਼ੇਸ਼ਤਾ ਹੈ ਕਿ ਉਹ ਏਕਵਾਦੀ ਹੈ, ਉਸਦਾ ਵਿਚਾਰ ਤੇ ਅਮਲ ਅਦ੍ਵੈਤ ਹੈ ।

'ਤੈ ਪਢਿਅਉ ਇਕੁ ਮਨਿ ਧਰਿਅਉ ਇਕੁ, ਕਰਿ ਇਕੁ ਪਛਾਣਿਓ
ਨਯਣਿ ਬਯਣਿ ਮੁਹਿ ਇਕੁ, ਇਕੁ ਦੁਹੁ ਠਾਂਇ ਨਾ ਜਾਣਿਓ
ਸੁਪਨਿ ਇਕੁ ਪਰਤਖਿ ਇਕੁ, ਇਕਸ ਮਹਿ ਲੀਣਉ
ਤੀਸ ਇਕ ਅਰੁ ਪੰਜਿ ਸਿਧੁ, ਪੈਤੀਸ ਨਾ ਖੀਣਉ
ਇਕਹੁ ਜਿ ਲਾਖ ਲਖਹੁ ਅਲਖ, ਹੈ ਇਕੁ ਇਕੁ ਕਰਿ ਵਰਨਿਅਉ
ਗੁਰ ਅਮਰਦਾਸ ਜਾਲਪੁ ਭਣੈ, ਤੂ ਇਕ ਲੋੜਹਿ ਇਕੁ ਮੰਨਿਅਉ ।੩।'

10. **ਕੀਰਤ**

'ਆਪਿ ਨਾਰਾਯਣੁ ਕਲਾ ਧਾਰਿ, ਜਗ ਮਹਿ ਪਰਵਰਿਯਉ
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ
ਜਹ ਕਹ ਤਹ ਭਰਪੂਰ, ਸਬਦੁ ਦੀਪਕਿ ਦੀਪਾਯਉ
ਜਿਹ ਸਿਖਹ ਸੰਗ੍ਰਹਿਓ, ਤਤੁ ਹਰਿ ਚਰਣ ਮਿਲਾਯਉ

ਨਾਨਕ ਕੁਲਿ ਨਿੰਮਲੁ ਅਵਤਰਿਉ, ਅੰਗਦ ਲਹਣੇ
ਸੰਗਿ ਹੁਅ
ਗੁਰੁ ਅਮਰਦਾਸ ਤਾਰਣਤਰਣ, ਜਨਮ ਜਨਮ ਪਾ
ਸਰਣਿ ਤੁਅ ।' ੨ ।
(ਸਵਈਏ ਮਹਲੇ ਤੀਜੇ ਕੇ, ਪੰਨਾ 1396)

## 11. ਦੁਰਗਾ ਭੱਟ*

ਤਵ ਸਮ ਸਿੰਧੁ ਨ ਗੰਗ ਸਰੋਵਰ, ਨਹਿ ਸੁਰ ਧੇਨੁ ਮਣੀ ਸਸਿ ਭਾਨੁ
ਮਮ ਸਮ ਰੰਕ ਅਨਾਥ ਨ ਕੋ ਜਨ, ਜਾਰਤ ਜਿਹ ਤ੍ਰਿਸ਼ਨਾ ਅਭਿਮਾਨ
ਮਮ ਸਮ ਰੰਕ ਨ ਤੁਮ ਸਮ ਸਾਹਿਬ, ਮਮ ਸਮ ਦੀਨ ਨ ਤੁਮ ਸਮ ਦੇਵ
ਭਾਟ ਅਨਾਥ ਦਾਨ ਇਹ ਜਾਚਤ, ਤ੍ਰਿਸ਼ਨਾ ਤ੍ਰਿਖਾ ਨ ਜਾਰੈ ਭੇਵ । ੧ ।

ਤੁਮ ਬਡ ਸੂਰ ਪੂਰ ਬਲ ਮੰਦਰ, ਸ਼ਾਂਤ ਸੰਜੋਇ ਧਰਮ ਕਰਿ ਚਾਪ
ਬਚਨ ਤੀਰ ਅਨਭਉ ਕਾ ਲਾਗਾ ਮਨ ਮਤੰਗ ਬਸ ਕਿਯ ਹਰਿ ਆਪ
ਗਯਾਨ ਖੜਗ ਕਟਿ ਧਾਰ ਬਿਬੇਕਾ, ਜਮਧਰ ਲੇ ਪੰਚੇ ਹਰਿ ਨਾਮ
ਸੋਹੰ ਕਲਗੀ ਤੁਰੀ ਸੁ ਤੁਰੀਆ, ਮੋਹ ਅਕਾਮ ਭਾਟ ਦੇ ਦਾਨ । ੨ ।

ਗਾਵਹਿ ਧ੍ਰੂ ਪ੍ਰਹਿਲਾਦ ਸੁਦਾਮਾ, ਜਨਕਾਦਿਕ ਪੁਰ ਸੁਰ ਇੰਦ੍ਰਾਦਿ
ਔਰ ਜੁ ਗਾਵਤ ਅੰਤ ਨ ਪਾਵਤ, ਸੁਰਿ ਨਰ ਮੁਨਿ ਜਨ ਲੇ ਗੁਨ ਸ੍ਵਾਦਿ
ਸ਼ੇਸ ਸਨਿਕ ਸ਼ੰਕਰ ਜਸ ਗਾਵਤ, ਬਾਲਮੀਕਿ ਅੰਬ੍ਰੀਕ ਸੁਜਾਨ
ਕਲਿ ਮਹਿ ਧੰਨਾ ਬੇਣੀ ਪੀਪਾ, ਤ੍ਰਿਲੋਚਨ ਰਵਿਦਾਸ ਪ੍ਰਮਾਨ । ੩ ।

ਰਾਮਾਨੰਦ, ਕਬੀਰ ਜੋਗੀਸ਼ਰ, ਜਤੀ ਤਪੀ ਪਰਬਤ ਪਾਤਾਲ
ਕਹਾਂ ਕਹੌਂ ਸਭ ਗੁਰ ਜਸ ਗਾਵਤ, ਗੁਰ ਪਰਮੇਸ਼ਰ ਦੇਤ ਦਿਖਾਲ
ਸ੍ਰੀ ਗੁਰ ਕਹਯੋ ਲੇਹੁ ਮਨ ਬਾਂਛਤ, ਮਮ ਮਨ ਮੈਂ ਇਹ ਕੀਨ ਬਿਚਾਰ
ਆਜ ਨ ਲੇਹੁੰ ਬਨੈ ਕਬ ਅਵਸਰ, ਭੇ ਪ੍ਰਸੰਨ ਜਨ ਭਰਨ ਭੰਡਾਰ । ੪ ।

'ਨਾਮ ਦੇਹੁ ਧਨ ਦੇਹੁ ਨ ਜਨ ਕਉ, ਧਨ ਬਿਹੂਨ ਜਨ ਜਗ ਨ ਸੁਹਾਇ
ਜੌ ਧਨ ਦੇਹਿ ਨਾਮ ਨਹੀਂ ਦੈਂਹਉ, ਨਾਮ ਬਿਨਾ ਜਮ ਨਰਕੇ ਜਾਇ
ਮੋਸਉਂ ਕਹੀ ਨਹੀਂ ਬਨਿ ਆਵੈ, ਜਿਉਂ ਭਾਵੈਂ ਤਿਉਂ ਬਨਤ ਬਨਾਇ
ਗੁਰੂ ਅਮਰਦਾਸ ਤੇਜੋ ਕੇ ਨੰਦਨ ! ਦੋਨਹੁ ਨਿਰਮਲ ਪੰਥ ਚਲਾਇ । ੫ ।

*ਜਿਸ ਪੰਡਿਤ ਨੇ ਚਰਣ ਦੀ ਪਦਮ ਰੇਖ ਦਸ ਕੇ ਹੋਣ ਵਾਲੇ ਤੇਜ ਪ੍ਰਤਾਪ ਦੀ ਸੂਚਨਾ ਦਿਤੀ ਸੀ, ਇਹ ਉਹੋ ਦੁਰਗਾ ਪੰਡਿਤ ਸੀ । ਦੇਖੋ ਗੁਰਪ੍ਰਤਾਪ ਸੂਰਯ, (ਰਾਸ ੧, ਅੰਸੂ ੫੦) ਤੇ 'ਜਨਮ ਸਾਖੀ ਗੁਰੂ ਅਮਰਦਾਸ ਜੀ' ਕ੍ਰਿਤ ਗਿਆਨੀ ਦਿਤ ਸਿੰਘ ।

# (੩) ਗੋਇੰਦਵਾਲ ਦਾ ਵਿਰਸਾ

ਜਿਵੇਂ ਬਾਲਕ ਲਈ ਪਾਣੀ ਦੀ ਪਿਆਲੀ ਜਾਂ ਕੌਲੀ ਕਾਫੀ ਹੈ, ਆਦਮੀ ਲਈ ਵੱਡਾ ਛੰਨਾ ਜਾਂ ਗਲਾਸ ਚਾਹੀਦਾ ਹੈ, ਤਿਵੇਂ ਵੱਡੇ ਸਭਿਆਚਾਰ ਦੇ ਪ੍ਰਫੁਲਤ ਹੋਣ ਲਈ ਦਰਿਆ ਦੀ ਲੋੜ ਪੈਂਦੀ ਹੈ। ਸੰਸਾਰ ਦੇ ਇਤਿਹਾਸ ਤੇ ਨਜ਼ਰ ਮਾਰਿਆਂ ਪਤਾ ਲਗਦਾ ਹੈ ਕਿ ਤਮਾਮ ਸਭਿਅਤਾਵਾਂ ਦਾ ਵਿਕਾਸ ਖੁਲ੍ਹੇ ਦਰਿਆਵਾਂ ਕੰਢੇ ਹੀ ਹੋਇਆ, ਚਾਹੇ ਉਹ ਸਿੰਧੂ ਸਭਿਅਤਾ ਹੈ ਸੀ, ਚਾਹੇ ਨੀਲ ਦੀ ਮਿਸਰੀ ਸਭਿਅਤਾ। ਇਹ ਇਤਿਹਾਸਕ ਸਚਾਈ ਹੈ, ਦਰਿਆ ਦਾ ਮਨੁਖੀ ਜ਼ਿੰਦਗੀ ਨਾਲ ਡੂੰਘਾ ਸਬੰਧ ਹੈ। 'ਪਵਣੁ ਗੁਰੂ ਪਾਣੀ ਪਿਤਾ' ਕਹਿਣ ਵਾਲਾ ਮਹਾਂਪੁਰਖ ਇਸ ਹਕੀਕਤ ਤੋਂ ਭਲੀਭਾਂਤ ਜਾਣੂ ਸੀ। ਜਦੋਂ ਗੁਰੂ ਨਾਨਕ ਸਾਹਿਬ ਨੇ ਆਪਣੀ ਨਵੀਨ ਵਿਚਾਰਧਾਰਾ ਦੀ ਬਗ਼ੀਚੀ ਲਾਈ ਤਾਂ ਉਨ੍ਹਾਂ ਰਾਵੀ ਦਾ ਕੰਢਾ ਚੁਣਿਆ ਤੇ ਉਥੇ ਹੀ ਨਵਾਂ ਨਗਰ 'ਕਰਤਾਰਪੁਰ' ਵਸਾਇਆ। ਉਨ੍ਹਾਂ ਚੇਤੰਨ ਇਨਸਾਨਾਂ ਦੀ ਇਕ ਖੂਬੀ ਇਹ ਵੀ ਦੱਸੀ ਸੀ ਕਿ ਉਹ ਆਮ ਤੌਰ ਤੇ ਦਰਿਆਵਾਂ ਨਾਲ ਦੋਸਤੀ ਰੱਖਣ ਵਾਲੇ ਹੁੰਦੇ ਹਨ :

ਚਉਥੈ ਪਹਰ ਸਬਾਹ ਕੈ, ਸੁਰਤਿਆ ਉਪਜੈ ਚਾਉ<br>
ਤਿਨਾ ਦਰਿਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ' । ੧ । (ਸਿਰੀ ਰਾਗ)

ਗੁਰੂ ਅੰਗਦ ਦਰਿਆ ਤੋਂ ਜ਼ਰਾ ਕੁ ਦੂਰ ਖਡੂਰ ਵਿਚ ਜੋਤਿ ਜਗਾਉਂਦੇ ਰਹੇ ਪਰ ਉਨ੍ਹਾਂ ਇਹ ਅਨੁਭਵ ਕਰ ਲਿਆ ਕਿ ਸਿਖ ਲਹਿਰ ਦੇ ਵਿਕਾਸ ਲਈ ਵਿਸ਼ਾਲ ਦਰਿਆ ਦਾ ਸਹਾਰਾ ਜ਼ਰੂਰੀ ਹੈ। ਜਦੋਂ ਗੁਰੂ ਅਮਰਦਾਸ ਜੀ ਨੇ ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲੀ ਤਾਂ ਉਨ੍ਹਾਂ ਦੂਜੇ ਗੁਰੂ ਦੀ ਹਦਾਇਤ ਅਨੁਸਾਰ ਬਿਆਸ ਦਰਿਆ ਦੇ ਕੰਢੇ ਗੋਇੰਦਵਾਲ ਦੀ ਵਸਤੀ ਨੂੰ ਰੌਣਕ ਦਿਤੀ ਤੇ ਲਗਾਤਾਰ 22 ਵਰ੍ਹੇ ਇਥੇ ਬਹਿ ਕੇ ਸਿਖੀ ਨੂੰ ਪ੍ਰਫੁਲਤ ਕੀਤਾ। ਲਾਹੌਰ ਤੋਂ ਦਿੱਲੀ ਜਾਣ ਲਈ ਇਹ ਇਕ ਵੱਡਾ ਪੱਤਣ ਸੀ ਜਿਥੋਂ ਦੀ ਬਾਦਸ਼ਾਹ, ਅਮੀਰ ਵਜ਼ੀਰ ਤੇ ਫੌਜ ਤੋਂ ਇਲਾਵਾ ਜਨ ਸਾਧਾਰਣ ਦਾ ਲਾਂਘਾ ਆਮ ਗੱਲ ਸੀ। ਇਸ ਆਵਾਜਾਈ ਦਾ ਇਕ ਚੰਗਾ ਸਿੱਟਾ ਇਹ ਹੋਇਆ ਕਿ ਗੁਣ-ਗ੍ਰਾਹਕ ਤੇ ਅਭਿਲਾਸ਼ੀ ਲੋਕ ਗੁਰੂ ਦੀ ਸ਼ਰਣ ਆਉਂਦੇ ਗਏ ਤੇ ਸਿਖੀ ਦੇ ਖਾਤੇ ਵਿਚ ਆਪਣੇ ਨਾਂ ਲਿਖਾਉਂਦੇ ਗਏ। ਗੁਰੂ ਅਮਰਦਾਸ ਜੀ ਦੇ ਸਾਮ੍ਹਣੇ ਦੋ ਹੀ ਮੁਖ ਨਿਸ਼ਾਨੇ ਸਨ—ਗੁਰ-ਸੰਗਤਿ ਨੂੰ ਸੰਗਠਿਤ ਕਰਨਾ ਤੇ ਗੁਰਬਾਣੀ ਸੰਚਿਤ ਕਰਨਾ। ਇਨ੍ਹਾਂ ਦੋਹਾਂ ਗੱਲਾਂ ਨੂੰ ਗੁਰੂ ਨਾਨਕ ਸਾਹਿਬ ਨੇ ਗੁਰਮਤਿ ਦਾ ਮੂਲ ਆਧਾਰ ਕਿਹਾ ਸੀ, ਇਸ ਕਰਕੇ ਇਨ੍ਹਾਂ ਥੰਮਾਂ ਦੀ ਪਕਿਆਈ ਜ਼ਰੂਰੀ ਸੀ। ਜਿਥੇ ਸਾਂਝੇ ਲੰਗਰ, ਸਾਂਝੀ ਸੰਗਤ ਪੰਗਤ ਤੇ ਸਾਂਝੇ ਭਜਨ ਕੀਰਤਨ ਨੇ ਗੁਰਸੰਗਤਿ ਨੂੰ ਪਰਸਪਰ ਜੋੜ ਦਿਤਾ, ਉਥੇ ਗੁਰਬਾਣੀ ਜਾਂ ਭਗਤ ਬਾਣੀ ਨੂੰ ਸਾਂਭ ਸੰਭਾਲਕੇ ਲੋਕਾਂ ਤਕ ਪਹੁੰਚਾਉਣਾ ਵੀ ਬਹੁਤ ਜ਼ਰੂਰੀ ਸੀ ਕਿਉਂਕਿ ਇਹੋ ਨਵੇਂ

ਬਣੇ ਸ਼ਰਧਾਲੂਆਂ ਦੇ ਈਮਾਨ ਦਾ ਇਕੋ ਇਕ ਆਸਰਾ ਸੀ ਤੇ ਇਸੇ ਨੇ ਪੁਰਾਣੇ ਵੇਦ ਕਿਤੇਬ ਦੀ ਥਾਂ ਲੈਣੀ ਸੀ।

ਗੁਰੂ ਨਾਨਕ ਸਾਹਿਬ ਨੇ ਬਾਣੀ ਦੀ ਪੋਥੀ ਜੋ ਗੁਰੂ ਅੰਗਦ ਸਾਹਿਬ ਨੂੰ ਸੌਂਪੀ ਸੀ, ਉਹ ਦੂਜੇ ਗੁਰੂ ਗੁਰਿਆਈ ਦੇਣ ਸਮੇਂ ਗੁਰੂ ਅਮਰਦਾਸ ਦੇ ਹਵਾਲੇ ਕਰ ਗਏ ਸਨ ਤੇ ਇਸ ਭੰਡਾਰ ਦੇ ਹੋਰ ਪ੍ਰਸਾਰ ਦੀ ਲੋੜ ਸੀ। ਪਹਿਲੀ ਗੱਲ ਜੋ ਗੁਰੂ ਅਮਰਦਾਸ ਜੀ ਨੇ ਕੀਤੀ, ਉਹ ਇਹ ਕਿ ਜਿਨ੍ਹਾਂ 19 ਰਾਗਾਂ ਵਿਚ ਗੁਰੂ ਨਾਨਕ ਨੇ ਬਾਣੀ ਰਚੀ ਸੀ, ਉਨ੍ਹਾਂ ਵਿਚੋਂ 17 ਰਾਗਾਂ ਵਿਚ ਆਪ ਨੇ ਅਧਿਆਤਮਕ ਅਨੁਭਵ ਦੇ ਪ੍ਰਗਟਾਉ ਅਤੇ ਵਿਆਖਿਆ ਵਜੋਂ ਹੋਰ ਬਾਣੀ ਲਿਖੀ, ਇਵੇਂ ਜਿਵੇਂ ਕਾਵਿ-ਰੂਪ ਤੇ ਛੰਦ-ਪ੍ਰਬੰਧ ਵੀ ਉਸੇ ਤਰ੍ਹਾਂ ਦੇ ਅਪਣਾਏ, ਜਿਵੇਂ- ਚਉਪਦੇ, ਅਸਟਪਦੀ, ਵਾਰਾਂ, ਸਲੋਕ ਤੇ ਛੰਤ ਆਦਿ। ਗੁਰੂ ਨਾਨਕ ਸਾਹਿਬ ਨੇ ਪਟੀ ਜਾਂ ਅਲਾਹੁਣੀ ਲਿਖੀ ਤਾਂ ਗੁਰੂ ਅਮਰਦਾਸ ਨੇ ਵੀ ਐਸਾ ਕੀਤਾ। ਪਹਿਲੇ ਸਤਿਗੁਰਾਂ 38 ਪਉੜੀਆਂ ਦਾ ਖੰਡ ਕਾਵਿ 'ਜਪੁ' ਲਿਖਿਆ ਤਾਂ ਤੀਸਰੇ ਗੁਰੂ ਜੀ ਨੇ 38 ਪਉੜੀਆਂ ਦਾ 'ਅਨੰਦ' ਰਚਿਆ।

'ਬਾਣੀ ਅਨੰਦ ਗੁਰ ਕੀਆ ਉਚਾਰ। ਪਉੜੀ ਅਠਤੀਸ ਬਾਨੀ ਸੁਖ ਸਾਰ
ਭਗਤਿ ਜੋਗ ਵੈਰਾਗ ਗਿਆਨ। ਮੰਗਲ ਵਾਕ ਜਗ ਮੋ ਪਰਧਾਨ। 17।

(ਮਹਿਮਾ ਪ੍ਰਕਾਸ਼, ਪੰਨਾ 203)

ਇਸ ਵਿਚ ਪਿਛੋਂ ਦੋ ਹੋਰ ਪਉੜੀਆਂ ਸ਼ਾਮਲ ਹੋ ਕੇ ਇਸਦੀ ਗਿਣਤੀ ਚਾਲੀ ਹੋ ਗਈ। ਗੋਇੰਦਵਾਲ ਵਾਲੀ ਪੋਥੀ ਵਿਚ 38 ਪਉੜੀਆਂ ਦਾ ਹੀ ਅਨੰਦ ਹੈ। ਫਿਰ ਗੁਰੂ ਅਮਰਦਾਸ ਜੀ ਨੇ ਇਕ ਹੋਰ ਨਵੀਂ ਗੱਲ ਕੀਤੀ ਕਿ ਜੋ ਵਿਚਾਰ ਪਹਿਲੇ ਗੁਰੂ ਸਾਹਿਬਾਨ ਜਾਂ ਭਗਤ ਜਨਾਂ ਨੇ ਪ੍ਰਗਟਾਏ ਸਨ, ਉਨ੍ਹਾਂ ਬਾਰੇ ਸਪਸ਼ਟੀਕਰਣ ਵਜੋਂ ਅਨੇਕਾਂ ਪਦੇ ਲਿਖੇ ਜੋ ਕਿ ਉਨ੍ਹਾਂ ਦੀ ਚੇਤਨ ਵਿਸ਼ਲੇਸ਼ਨਾਤਮਕ ਸੂਝ ਦੇ ਲਖਾਇਕ ਹਨ। ਇਹ ਕਹਿਣਾ ਭੁੱਲ ਹੈ ਕਿ ਉਨ੍ਹਾਂ ਨੇ ਕੋਈ ਦਰੁਸਤੀ ਜਾਂ ਸੁਧਾਈ ਕੀਤੀ। ਸਗੋਂ ਇਹੋ ਠੀਕ ਜਾਪਦਾ ਹੈ ਕਿ ਉਨ੍ਹਾਂ ਮਹਾਂਪੁਰਸ਼ਾਂ ਦੇ ਵਿਚਾਰਾਂ ਨੂੰ ਵਧੇਰੇ ਸਪਸ਼ਟ ਕਰਨ ਦਾ ਜਤਨ ਕੀਤਾ ਤਾਂ ਕਿ ਜਗਿਆਸੂ ਕਿਸੇ ਤਰ੍ਹਾਂ ਦੀ ਗੁੰਝਲ ਦਾ ਸ਼ਿਕਾਰ ਨ ਹੋਵੇ। ਜਿਵੇਂ ਧਨਾਸਰੀ ਰਾਗ ਵਿਚ ਗੁਰੂ ਨਾਨਕ ਸਾਹਿਬ ਦਾ ਸ਼ਬਦ, ਮਨੁਖ ਦੀ ਬੇਬਸੀ ਨੂੰ ਪ੍ਰਗਟਾਉਂਦਾ ਇਉਂ ਚਲਦਾ ਹੈ :—

'ਕਿਉ ਸਿਮਰੀ ਸਿਵਰਿਆ ਨਹੀਂ ਜਾਇ
ਤਪੈ ਹਿਆਉ ਜੀਅੜਾ ਬਿਲਲਾਇ।' (ਧਨਾਸਰੀ ੧)

ਇਸ ਦੇ ਨਾਲ ਹੀ ਗੁਰੂ ਅਮਰਦਾਸ ਜੀ ਨੇ ਨਵਾਂ ਸ਼ਬਦ ਲਿਖਕੇ ਲਾਇਆ :—

'ਨਦਰਿ ਕਰੇ ਤ ਸਿਮਰਿਆ ਜਾਇ
ਆਤਮਾ ਦ੍ਰਵੈ ਰਹੈ ਲਿਵਲਾਇ'। (ਧਨਾਸਰੀ ੩, ਪੰਨਾ 661)

ਬਾਬੇ ਫਰੀਦ ਦੇ ਸ਼ਲੋਕਾਂ ਨਾਲ ਉਨ੍ਹਾਂ ਦੀਆਂ ਟਿੱਪਣੀਆਂ ਕਿਤਨੀਆਂ ਅਰਥ-ਭਰਪੂਰ ਹਨ, ਇਹ ਵੀ ਦੇਖਿਆ ਪਰਖਿਆ ਜਾ ਸਕਦਾ ਹੈ।

ਫ਼ਰੀਦ

ਫਰੀਦਾ ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ
ਕਰਿ ਸਾਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ।੧੨।

ਮ: ੩

ਫ਼ਰੀਦਾ ਕਾਲੀ ਧਉਲੀ ਸਾਹਿਬ ਸਦਾ ਹੈ, ਜੇ ਕੋ ਚਿਤਿ ਕਰੈ
ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭ ਕੋਇ
ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ।੧੩।

ਫ਼ਰੀਦ

ਫਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ
ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ।੫੧।

ਮ: ੩

ਇਹੁ ਤਨੁ ਸਭੋ ਰਤੁ ਹੈ, ਰਤ ਬਿਨੁ ਤੰਨੁ ਨ ਹੋਇ
ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ।੫੨।

ਫ਼ਰੀਦ

ਫਰੀਦਾ ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ
ਜਿਨੀ ਵੇਸੀ ਸਹੁ ਮਿਲੈ, ਸੋਈ ਵੇਸ ਕਰੇਉ।੧੦੩।

ਮ: ੩

ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ
ਨਾਨਕ ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸ ਕਰੇਇ।੧੦੪।ਆਦਿ।

ਗੁਰੂ ਅਮਰਦਾਸ ਜੀ ਦੇ ਅੱਠ ਨੌ ਸੌ ਛੰਦ ਹਨ, ਜਿਨ੍ਹਾਂ ਦਾ ਗੰਭੀਰ ਅਧਿਐਨ ਕਰਨ ਤੋਂ ਪਤਾ ਲਗਦਾ ਹੈ ਕਿ ਉਹ ਰਹੱਸਵਾਦੀ ਵਿਚਾਰਾਂ ਵਿਚ ਕਿਤਨੀ ਸਪਸ਼ਟਤਾ ਚਾਹੁੰਦੇ ਸਨ ਤਾਂ ਕਿ ਕੋਈ ਅਧਿਆਤਮਵਾਦ ਦੀ ਧੁੰਦ ਵਿਚ ਕਿਸੇ ਨੂੰ ਕਿਸੇ ਤਰ੍ਹਾਂ ਭਰਮ-ਗ੍ਰਸਤ ਨ ਕਰ ਸਕੇ।

ਫਿਰ ਸਤਿਗੁਰਾਂ ਇਸ ਬ੍ਾਣੀ ਦੀਆਂ ਪੋਥੀਆਂ ਜਾਂ ਸੰਚੀਆਂ ਲਿਖਾਈਆਂ ਤਾਂਕਿ ਪ੍ਰਚਾਰ ਲਈ ਇਹ ਸਿਖਾਂ ਨੂੰ ਇਧਰ ਉਧਰ ਦਿਤੀਆਂ ਜਾ ਸਕਣ। ਇਹ ਕੰਮ ਜਿਥੇ ਗੁਰੂ ਅਮਰਦਾਸ ਜੀ ਦੇ ਪੁੱਤਰ ਪੋਤ੍ਰਿਆਂ-ਮੋਹਨ, ਮੋਹਰੀ ਤੇ ਮੋਹਨ ਮਸਤਾਨ ਦੇ ਪੁੱਤਰ ਸਹੰਸਰ ਰਾਮ ਆਦਿ ਨੇ ਕੀਤਾ, ਉਥੇ ਉਨ੍ਹਾਂ ਦੇ ਲਾਇਕ ਦਾਮਾਦ ਭਾਈ ਜੇਠਾ ਜੀ ਨੇ ਵੀ ਕੁਝ ਸਰੰਜਾਮ ਦਿਤਾ। ਇਹ ਸਭ ਕੁਝ ਗੋਇੰਦਵਾਲ ਦੀ ਟਕਸਾਲ ਵਿਚ ਹੋਇਆ। ਬਾਬੇ ਮੋਹਨ ਵਾਲੀਆਂ ਪ੍ਰਾਪਤ ਪੋਥੀਆਂ ਇਸ ਬਾਰੇ ਚੰਗਾ ਚਾਨਣਾ ਪਾਉਂਦੀਆਂ ਹਨ।

## ਬਾਬੇ ਮੋਹਨ ਦੀਆਂ ਪੋਥੀਆਂ

ਪੰਡਾ ਵਹੀਆਂ ਤੇ ਭੱਟ ਵਹੀਆਂ ਨੂੰ ਛੱਡ ਕੇ ਸ਼ਾਇਦ ਸਭ ਤੋਂ ਪੁਰਾਤਨ, ਕਾਗਜ਼ ਉਤੇ ਗੁਰਮੁਖੀ ਲਿਖਤ-ਗੋਇੰਦਵਾਲ ਵਾਲੀਆਂ ਬਾਣੀ ਦੀਆਂ ਦੋ ਪੋਥੀਆਂ ਹੀ ਹਨ ।† ਇਕ ਸ: ਭਗਤ ਸਿੰਘ ਪਾਸ ਪਟਿਆਲੇ ਹੈ ਤੇ ਦੂਜੀ ਬਾਬਾ ਚਾਨਣ ਸਿੰਘ ਤੇ ਸ. ਦਲੀਪ ਸਿੰਘ ਦੇ ਘਰਾਣੇ ਕੋਲ ਅਹੀਆਪੁਰ (ਹੁਸ਼ਿਆਰਪੁਰ) ਹੈ । ਪਹਿਲੇ ਇਹ ਪੋਥੀ ਬਾਬਾ ਮੇਲਾ ਸਿੰਘ ਭੱਲੇ ਪਾਸ ਸੀ ਜੋ ਕਿ ਬਾਬੇ ਮੋਹਨ ਦੇ ਚਉਬਾਰੇ ਦੀ ਸੇਵਾ ਸੰਭਾਲ ਕਰਦਾ ਸੀ । ਇਸਨੇ ਫ਼ਿਰ ਇਹ ਪੋਥੀ ਆਪਣੇ ਭਾਈ ਚਾਨਣ ਸਿੰਘ ਨੂੰ ਦਿਤੀ ।

ਇਹ ਗੱਲ ਵੀ ਧਿਆਨ ਯੋਗ ਹੈ ਕਿ ਗੋਇੰਦਵਾਲ ਵਾਲੇ ਭੱਲੇ ਮੋਹਨ ਜੀ ਦੀ ਔਲਾਦ ਹਨ ਤੇ ਅਹੀਆਪੁਰ ਵਾਲੇ ਮੋਹਰੀ ਜੀ ਦੀ । ਮੋਹਨ ਜੀ ਦਾ ਪੁੱਤਰ ਸਹਸ੍ਰਾਮ ਸੀ ਤੇ ਇਸੇ ਨੂੰ ਮਈ 1934 ਵਿਚ ਛਪੀ 'ਭੱਲਾ ਬੰਸਾਵਲੀ' ਵਿਚ 'ਸਹਸ੍ਰਦਾਸ' ਕਰਕੇ ਲਿਖਿਆ ਗਿਆ ਹੈ। ਇਤਿਹਾਸ ਨੇ ਇਸੇ ਨੂੰ ਪੋਥੀਆਂ ਦਾ ਲਿਖਾਰੀ ਮੰਨਿਆ ਹੈ ।* ਪੋਥੀਆਂ ਦਾ ਬਿਉਰਾ ਇਉਂ ਹੈ :—

(1) ਪਟਿਆਲੇ ਵਾਲੇ ਪੋਥੀ ਦੇ 224 ਪੱਤਰੇ ਹਨ ਤੇ ਇਸ ਵਿਚ ਰਾਮਕਲੀ, ਸੋਰਠਿ, ਮਲਾਰ ਤੇ ਸਾਰੰਗ ਚਾਰ ਰਾਗਾਂ ਵਿਚ ਬਾਣੀ ਹੈ । ਇਹ ਪੋਥੀ 'ਕੋਈ ਪੜਤਾ ਸਹਸਾਕਿਰਤਾ' (ਰਾਮਕਲੀ) ਤੋਂ ਸ਼ੁਰੂ ਹੁੰਦੀ ਹੈ । ਇਸਦੇ ਲਿਖਣ ਦਾ ਆਰੰਭ 1627 ਬਿ. ਅੱਸੂ ਵਿਚ ਤੇ ਸਮਾਪਤੀ 1629 ਭਾਦੋਂ ਦੀ 10 ਨੂੰ ਹੋਈ ਸੀ । ਇਹ ਕਸ਼ਮੀਰੀ ਕਾਗਜ਼ ਤੇ ਕਾਲੀ ਸਿਆਹੀ ਨਾਲ ਲਿਖੀ ਹੋਈ ਹੈ । ਸਾਇਜ਼ 13 ਇੰਚ ਲੰਮਾ ਤੇ 9½ ਇੰਚ ਚੌੜਾ ਹੈ । ਹਰ ਪੱਤਰੇ ਤੇ 13 ਸਤਰਾਂ ਹਨ ਤੇ ਹਰ ਸਤਰ ਵਿਚ 12, 13 ਲਫਜ਼ ।

ਇਸ ਵਿਚ ਮੰਗਲਾਚਰਣ ਇਸ ਪਰਕਾਰ ਹੈ :—

ੴ ਸਤਿਗੁਰੂ ਪਰਸਾਦੁ ।
ਸਚੁ ਨਾਮੁ ਕਰਤਾਰੁ ਨਿਰਭਉ ਨਿਰੀਕਾਰੁ
ਅਕਾਲ ਮੂਰਤਿ ਅਜੂਨੀ ਸੰਭਉ ਗੁਰ ਪਰਸਾਦੁ ।

(2) ਅਹੀਆਪੁਰ ਵਾਲੀ ਪੋਥੀ ਦੇ ਪੱਤਰੇ 300 ਹਨ ਤੇ ਇਹ 'ਭਾਂਡਾ ਧੋਇ ਬੈਸਿ ਧੂਪ ਦੇਵਹੁ' (ਸੂਹੀ) ਤੋਂ ਸ਼ੁਰੂ ਹੁੰਦੀ ਹੈ ।

†ਗਿ. ਗਿਆਨ ਸਿੰਘ ਜੀ ਨੇ 1895 ਈ. ਵਿਚ ਪਟਿਆਲੇ ਆਈਆਂ ਦੋ ਪੋਥੀਆਂ ਦੇਖੀਆਂ ਸਨ, ਇਕ ਤਾਂ ਉਹੋ ਹੈ ਜੋ ਹੁਣ ਪਟਿਆਲੇ ਹੈ । ਦੂਜੀ ਬਾਵਾ ਬੁਧ ਸਿੰਘ ਤੇ ਚੇਤ ਸਿੰਘ ਪਾਸੋਂ ਆਈ ਸੀ, ਇਸ ਵਿਚ ਸਿਰੀ ਰਾਗ, ਆਸਾ, ਗਉੜੀ, ਵਡਹੰਸ, ਕਾਨੜਾ ਆਦਿ ੯ ਰਾਗ ਸਨ ਲੇਕਿਨ ਇਹ ਹੁਣ ਪਤਾ ਨਹੀਂ ਕਿ ਕਿਥੇ ਹੈ । (ਤ੍ਵਾਰੀਖ ਗੁਰੂ ਖਾਲਸਾ, ਪੰਨਾ 394)

*ਸਤਿਗੁਰ ਕੀ ਬਾਨੀ ਸੋ ਲਿਖੇ । ਜਿਸ ਸਰਧਾ ਹੋਇ ਸੋ ਇਨ ਤੇ ਸਿਖੇ । ੧੫ ।
ਬਾਲੀ ਏਕ ਸਤਿਗੁਰ ਸੰਗ ਖਾਇ । ਸਰਬ ਸਿਧਿ ਬਿਧਿ ਤਾਂਤੇ ਪਾਇ । (ਮਹਿਮਾ ਪ੍ਰਕਾਸ਼)

ਇਸਦੇ ਮੁਢ ਵਿਚ ਹੀ 'ਸਮਤ ੧੬੫੨ ਬਿ. ਮਾਘ ਵਦੀ ੧ ਪੋਥੀ ਲਿਖੀ ਅਬਿਰਿ ਬਾਬੇ' ਅੰਕਿਤ ਹੈ। ਇਸ ਵਿਚ ਰਾਗ-ਸੂਹੀ, ਪ੍ਰਭਾਤੀ, ਧਨਾਸਰੀ, ਬਸੰਤ, ਤਿਲੰਗ, ਗੂਜਰੀ, ਭੈਰਉ, ਮਾਰੂ, ਕੇਦਾਰਾ-ਆਦਿਕ ਸ਼ਾਮਲ ਹਨ। ਸੰਮਤ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਪੋਥੀ ਕਿਤੇ ਗੁਰੂ ਅਰਜਨ ਸਾਹਿਬ ਦੇ ਜ਼ਮਾਨੇ ਉਤਾਰੀ ਗਈ। ਇਸਦਾ ਕਾਗਜ਼, ਸਿਆਹੀ ਤੇ ਸਾਇਜ਼ ਵੀ ਉਸੇ ਪ੍ਰਕਾਰ ਦਾ ਹੈ। ਇਨ੍ਹਾਂ ਪੋਥੀਆਂ ਵਿਚ ਗੁਰੂਆਂ ਦੀ ਬਾਣੀ ਤੋਂ ਇਲਾਵਾ ਕੁਝ ਭਗਤਾਂ ਦੇ ਸ਼ਬਦ ਵੀ ਹਨ ਜਿਵੇਂ ਕਬੀਰ, ਨਾਮਦੇਵ, ਤ੍ਰਿਲੋਚਨ, ਰਵਿਦਾਸ, ਜੈਦੇਵ, ਰਾਮਾਨੰਦ, ਫਰੀਦ, ਸੈਣ, ਭੀਖਣ ਆਦਿ। ਕੁਝ ਕੁ ਪੱਤਰਿਆਂ ਤੇ ਭਗਤਾਂ ਦੇ ਸ਼ਬਦ ਲੰਡਿਆਂ ਜਾਂ ਮਹਾਜਨੀ ਵਿਚ ਵੀ ਲਿਖੇ ਹਨ। ਕਈ ਸ਼ਬਦ ਐਸੇ ਵੀ ਆਏ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ।

ਇਕ ਥਾਂ ਵਾਰਤਕ ਵਿਚ ਟੂਕ ਹੈ, ਜੋ ਸ਼ਾਇਦ ਪੋਥੀ ਦੇ ਲਿਖਾਰੀ ਸਹਸ੍ਰਰਾਮ ਜੀ ਦੀ ਦਿਲੀ ਅਰਦਾਸ ਹੈ :—

'ਏ ਪਾਰਬ੍ਰਹਮ ਪਰਮੇਸਰ ! ਏ ਅਬਿਨਾਸੀ ਪੁਰਖ ਬਾਬਾ ਨਾਨਕ !
ਅੰਗਦੁ, ਅਮਰਦਾਸੁ ਸਚੇ ਪਾਤਸਾਹ ! ਮੇਰਾ ਚਿਤੁ ਬਾਣੀ ਬਾਬੇ
ਦੀ ਨਾਲਿ ਲਾਇ, ਏਦੂ ਹੋਰ ਉਪਰਿ ਦਾਨ ਕੋਈ ਨਾਹੀ
ਜਿਸਨੋ ਤੂ ਦੇਹਿੰ, ਤਿਸ ਨੋ ਮਿਲੇ ਬਾਬਾ ਪਾਤਿਸ਼ਾਹ !'

ਮਾਲੂਮ ਇਹ ਹੁੰਦਾ ਹੈ ਕਿ ਤੀਜੇ ਗੁਰੂ ਤੋਂ ਬਾਦ ਗੁਰੂ ਰਾਮਦਾਸ ਤੇ ਗੁਰੂ ਅਰਜਨ ਸਾਹਿਬ ਵੀ ਬਹੁਤਾ ਚਿਰ ਗੋਇੰਦਵਾਲ ਹੀ ਰਹੇ ਭਾਵੇਂ 'ਗੁਰੂ ਕਾ ਚੱਕ' (ਅੰਮ੍ਰਿਤਸਰ) ਜ਼ੋਰ ਸ਼ੋਰ ਨਾਲ ਆਬਾਦ ਹੋਣਾ ਸ਼ੁਰੂ ਹੋ ਗਿਆ ਸੀ। ਲੇਕਿਨ ਗੋਇੰਦਵਾਲ ਦਾ ਗੌਰਵ ਸਭ ਤੋਂ ਵਧ ਸੀ ਕਿਉਂਕਿ ਲਗਭਗ ਪੰਜਾਹ ਵਰ੍ਹੇ ਤੋਂ ਬਿਆਸ ਦਰਿਆ ਦੇ ਨਾਲ ਨਾਲ ਇਥੇ ਰੂਹਾਨੀਅਤ ਦਾ ਦਰਿਆ, ਅਖੰਡ ਵਹਿੰਦਾ ਆ ਰਿਹਾ ਸੀ। ਇਸ ਦੇ ਕੰਢੇ ਸੈਂਕੜੇ ਗੁਰਮੁਖ ਆਬਾਦ ਸਨ।

ਭਿਖਾ ਤੇ ਟੋਡਾ ਵਰਗੇ ਭੱਟ ਵਿਦਵਾਨ ਇਥੇ ਹੀ ਗੁਰੂ ਸ਼ਰਣ ਆਏ ਤੇ ਉਨ੍ਹਾ ਤਸੱਲੀ ਪ੍ਰਗਟ ਕੀਤੀ ਕਿ ਜੋ ਕੁਝ ਲੋੜੀਂਦਾ ਸੀ, ਉਹ ਸਾਨੂੰ ਗੁਰਦਰਸ਼ਨਾਂ ਤੋਂ ਮਿਲ ਗਿਆ ਹੈ :—

'ਕਲਿ ਮਾਹਿ ਰੂਪੁ ਕਰਤਾਪੁਰਖੁ, ਸੋ ਜਾਣੈ ਜਿਨਿ ਕਛੁ ਕੀਅਉ
ਗੁਰੂ ਮਿਲਿਯਉ ਸੋਈ ਭਿਖਾ ਕਹੈ, ਸਹਜ ਰੰਗਿ ਦਰਸਨੁ ਦੀਅਉ। ੧।
(ਸਵਈਏ ਮਹਲੇ ਤੀਜੇ ਕੇ, ਪੰਨਾ 1395)

ਇਸੇ ਤਰ੍ਹਾਂ ਗੋਇੰਦਵਾਲ ਦੇ ਨਜ਼ਾਰੇ ਅੱਖੀਂ ਦੇਖਣ ਵਾਲੇ ਭਾਈ ਸਤਾ ਤੇ ਰਾਇ ਬਲਵੰਡ ਵਰਗੇ ਰਬਾਬੀ ਵੀ ਸਾਖੀ ਭਰਦੇ ਹਨ :—

'ਸੋ ਟਿਕਾ ਸੋ ਬੈਹਣਾ, ਸੋਈ ਦੀਬਾਣੁ
ਪੀਯੂ ਦਾਦੇ ਜੇਵਿਹਾ, ਪੋਤਾ ਪਰਵਾਣੁ।'

ਜੱਲ੍ਹ ਭੱਟ ਬਿਆਸ ਕਿਨਾਰੇ ਬਾਣੀ ਦੀ ਗੰਗਾ ਵਗਦੀ ਦੇਖਕੇ ਅਸ਼ ਅਸ਼ ਕਰ ਉਠਿਆ ਤੇ ਉਸਨੇ ਪੂਰੇ ਭਰੋਸੇ ਨਾਲ ਕਿਹਾ ਕਿ ਇਹ ਤਾਂ ਸਚਮੁਚ ਰੱਬੀ ਨਗਰੀ-'ਗੋਬਿੰਦਪੁਰੀ' ਬਣ ਗਈ ਹੈ :

'ਗੋਇੰਦਵਾਲ ਗੋਬਿੰਦਪੁਰੀ ਸਮ, ਜਲਨ ਤੀਰਿ ਬਿਪਾਸ ਬਨਾਯਉ ।'

ਇਹ ਸਮਕਾਲੀ ਗਵਾਹੀਆਂ ਦਸਦੀਆਂ ਹਨ ਕਿ ਗੋਇੰਦਵਾਲ ਨਵੀਂ ਵਿਚਾਰਧਾਰਾ, ਨਵੀਂ ਸ਼ਿਸ ਮੰਡਲੀ ਤੇ ਗੁਰਬਾਣੀ ਲਿਖਣ ਪੜ੍ਹਨ, ਗਾਉਣ, ਕਮਾਉਣ ਦਾ ਵਿਸ਼ੇਸ਼ ਕੇਂਦਰ ਬਣ ਗਿਆ ਸੀ ।

ਗੁਰੂ ਅਮਰਦਾਸ ਤੋਂ ਬਾਦ ਜਦ ਗੁਰੂ ਰਾਮਦਾਸ ਛੇ-ਸੱਤ ਸਾਲ ਗੁਰਿਆਈ ਦੀ ਗੱਦੀ ਤੇ ਰਹੇ ਤਾਂ ਉਹ ਵੀ ਬਾਣੀ ਲਿਖਣ ਲਿਖਾਉਣ ਵਿਚ ਪੂਰੀ ਦਿਲਚਸਪੀ ਲੈਂਦੇ ਰਹੇ । ਗੋਇੰਦਵਾਲ ਵਾਲੀ ਪਟਿਆਲੇ ਪਈ ਪੋਥੀ ਵਿਚ 'ਗੁਲਾਮ ਮਸਤਾਨ ਜੇਠ ਚੰਦ', (ਪੱਤਰਾ 93) ਕਰਕੇ ਆਪ ਦੇ ਦਸਖਤ ਵੀ ਮਿਲਦੇ ਹਨ । ਇਸ ਤੋਂ ਇਲਾਵਾ ਉਹ ਆਪ ਵੀ ਗੁਟਕੇ ਜਾਂ ਪੋਥੀਆਂ ਲਿਖਦੇ ਰਹਿੰਦੇ ਸਨ । ਜਦੋਂ ਗੁਰੂ ਅਰਜਨ ਸਾਹਿਬ ਨੇ ਆਦਿ ਗ੍ਰੰਥ ਦਾ ਸੰਪਾਦਨ ਕੀਤਾ ਤਾਂ ਮੁੱਢ ਵਿਚ 'ਜਪੁ' ਦਾ ਉਤਾਰਾ ਉਨ੍ਹਾਂ ਉਸੇ ਗੁਟਕੇ ਤੋਂ ਲਿਆ ਸੀ, ਜੋ ਗੁਰੂ ਰਾਮਦਾਸ ਜੀ ਦਾ ਹੱਥੀਂ ਲਿਖਿਆ ਹੋਇਆ ਸੀ । ਇਸੇ ਕਰਕੇ ਪ੍ਰਾਚੀਨ ਲਿਖਤੀ ਬੀੜਾਂ ਵਿਚ ਇਹ ਨੋਟ ਆਮ ਮਿਲਦਾ ਹੈ :—

'ਜਪੁ ਗੁਰੂ ਰਾਮਦਾਸ ਜੀਉ ਕੇ ਦਸਖਤਾਂ ਕਾ ਨਕਲੁ ।'

ਇਕ ਗੱਲ ਹੋਰ, ਗੁਰੂ ਨਾਨਕ ਸਾਹਿਬ ਨੇ 19 ਰਾਗਾਂ ਵਿਚ ਬਾਣੀ ਲਿਖੀ ਤੇ ਗੁਰੂ ਅਮਰਦਾਸ ਜੀ ਨੇ 17 ਵਿਚ (ਤਿਲੰਗ ਤੇ ਤੁਖਾਰੀ ਛੱਡਕੇ) ਲੇਕਿਨ ਗੁਰੂ ਰਾਮਦਾਸ ਜੀ ਨੇ ਦਸ ਨਵੇਂ ਰਾਗਾਂ ਦਾ ਵਾਧਾ ਕਰਕੇ 29 ਰਾਗਾਂ ਵਿਚ ਬਾਣੀ ਲਿਖੀ । ਗੁਰੂ ਅਰਜਨ ਸਾਹਿਬ ਨੇ 30 ਰਾਗਾਂ ਵਿਚ ਬਾਣੀ ਰਚੀ । ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਗੋਇੰਦਵਾਲ ਵਿਚ ਚੰਗੇ ਚੰਗੇ ਸ਼ਾਸਤ੍ਰੀ ਸੰਗੀਤ ਦੇ ਗੁਣੀ ਗਵਈਏ ਆਉਂਦੇ ਜਾਂਦੇ ਰਹਿੰਦੇ ਸਨ ਤੇ ਉਨ੍ਹਾਂ ਦੀ ਸੰਗਤਿ ਸਦਕਾ ਹੀ ਸਿਖਾਂ ਵਿਚ ਸੰਗੀਤ ਕਲਾ ਪ੍ਰਫੁਲਤ ਹੋਈ । ਅਕਬਰ ਦੇ ਦਰਬਾਰ ਵਿਚ ਲਗਦੀਆਂ ਸੰਗੀਤ-ਮਹਿਫਲਾਂ ਸਾਰੇ ਦੇਸ਼ ਨੂੰ ਪ੍ਰਭਾਵਿਤ ਕਰ ਰਹੀਆਂ ਸਨ ਤੇ ਬਾਦਸ਼ਾਹ, ਖ਼ੁਦ ਲਾਹੌਰ ਵੀ ਕਾਫੀ ਅਰਸਾ ਠਹਿਰਿਆ ਰਹਿਆ ਅਤੇ ਇਸਦਾ ਅਸਰ ਸਿਖ ਲਹਿਰ ਉਤੇ ਵੀ ਪਿਆ । 'ਆਇਨਿ ਅਕਬਰੀ' ਵਿਚ ਸਿਰੀ ਰਾਗ ਨੂੰ ਪ੍ਰਮੁਖ ਥਾਂ ਦਿਤਾ ਗਿਆ ਹੈ ਤੇ ਇਧਰ ਗੁਰੂ ਗ੍ਰੰਥ ਸਾਹਿਬ ਵਿਚ ਵੀ ਸਭ ਤੋਂ ਪਹਿਲਾਂ ਸਿਰੀ ਰਾਗ ਦੀ ਬਾਣੀ ਦਰਜ ਕੀਤੀ ਮਿਲਦੀ ਹੈ ।

ਇਹ ਤਾਂ ਪ੍ਰਗਟ ਹੈ ਕਿ ਇਹ ਬਾਣੀ ਅਧਿਆਤਮਕ ਅਨੁਭਵ, ਕਾਵਿ-ਰੂਪ, ਭਾਸ਼ਾ, ਸ਼ੈਲੀ ਤੇ ਸੰਗੀਤ ਦੀ ਵੰਨ-ਸੁਵੰਨਤਾ ਦਾ ਵਿਚਿਤ੍ਰ ਭੰਡਾਰ ਸੀ, ਜੋ ਬਹੁਤੀ ਗੋਇੰਦਵਾਲ

ਦੀ ਪੈਦਾਵਾਰ ਸੀ। ਭਾਵੇਂ ਗੁਰੂ ਅਰਜਨ ਕਾਫੀ ਸਮਾਂ ਨਵੀਆਂ ਬਸਤੀਆਂ ਵਸਾਉਣ ਵਿਚ ਰੁੱਝੇ ਰਹੇ ਤੇ 'ਗੁਰੂ ਕਾ ਚੱਕ' (ਅੰਮ੍ਰਿਤਸਰ) ਵੀ ਕਾਫ਼ੀ ਪ੍ਰਭੁਤਾ ਲੈ ਗਿਆ ਲੇਕਿਨ ਗੁਰਿਆਈ ਦਾ ਕੇਂਦਰ ਗੋਇੰਦਵਾਲ ਹੀ ਸੀ। ਚੁਨਾਂਚਿ ਜਦੋਂ ਇਸ ਲਹਿਰ ਦੀ ਚੜ੍ਹਦੀ ਕਲਾ 1605 ਈ. ਵਿਚ ਨਵੇਂ ਬਾਦਸ਼ਾਹ ਜਹਾਂਗੀਰ ਦੇ ਸੀਨੇ ਵਿਚ ਰੜਕੀ ਤਾਂ ਉਹ ਇਹੋ ਕਹਿੰਦਾ ਹੈ, 'ਦਰਿਆ ਬਿਆਸ ਦੇ ਕਿਨਾਰੇ ਗੋਇੰਦਵਾਲ ਵਿਚ ਪੀਰਾਂ ਬਜ਼ੁਰਗਾਂ ਦੇ ਭੇਸ ਅੰਦਰ ਗੁਰੂ ਅਰਜਨ ਨਾਂ ਦਾ ਹਿੰਦੂ ਸੀ, ਉਸਨੇ ਸਾਰੇ ਭੋਲੇ-ਭਾਲੇ ਹਿੰਦੂਆਂ ਨੂੰ ਹੀ ਨਹੀਂ ਸਗੋਂ ਕਈ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੇ ਧਰਮ ਦਾ ਸ਼ਰਧਾਲੂ ਬਣਾ ਕੇ ਆਪਣੀ ਗੁਰਿਆਈ ਦਾ ਢੋਲ ਵਜਾਇਆ ਹੋਇਆ ਸੀ ਤੇ ਲੋਕ ਉਸ ਨੂੰ 'ਗੁਰੂ' ਆਖਦੇ ਸਨ।'

'ਦਰ ਗੋਇੰਦਵਾਲ ਕਿ ਬਰ ਕਿਨਾਰਿ ਦਰਿਆਇ ਬਿਆਹ ਵਾਕਿਆ ਅਸਤ, ਹਿੰਦੂਏ ਬੂਦ ਅਰਜਨ ਨਾਮ, ਦਰ ਲਿਬਾਸੇ ਪੀਰੀ ਵ ਸ਼ੇਖੀ ਚੁਨਾਂਚਿ ਬਿਸਿਆਰਿ ਅਜ਼ ਸਾਦਾ-ਲੁਹਾਨਿ ਹਨੂਦ ਬਲਕਿ ਨਾਦਾਨ ਵ ਸਫਿਹਾਨਿ ਇਸਲਾਮ ਰਾ ਮੁਕਇਦਿ ਇਤਬਾਰ ਵ ਅਉਜ਼ਾਇ ਖੁਦ ਸਾਖਤਾ ਕੋਸੇ ਪੀਰੀ ਵ ਵਲਾਇਤ ਰਾ ਬੁਲੰਦ ਅਵਾਜ਼ ਗਰਦਾਨੀਦਾ ਬੂਦ, ਊਰਾ 'ਗੁਰੂ' ਮੇ ਗੁਫਤੰਦ।'

(ਤੌਜ਼ਕਿ ਜਹਾਂਗੀਰੀ, ਪੰਨਾ 35)

ਸ਼ਾਇਦ ਫਾਰਸੀ ਤ੍ਵਾਰੀਖ ਵਿਚ ਗੋਇੰਦਵਾਲ ਦਾ ਇਹ ਪਹਿਲਾ ਹਵਾਲਾ ਹੈ ਜੋ ਜਹਾਂਗੀਰ ਨੇ ਖ਼ੁਦ ਕੀਤਾ। ਏਸ ਲਿਖਤ ਤੋਂ ਇਹ ਜ਼ਾਹਰ ਹੈ ਕਿ ਭਾਵੇਂ ਗੁਰੂ ਅਰਜਨ ਸਾਹਿਬ ਗੁਰਿਆਈ ਦਾ ਕੇਂਦਰ, 'ਗੁਰੂ ਕਾ ਚੱਕ' ਬਣਾ ਰਹੇ ਸਨ ਪਰ ਪੱਕਾ ਟਿਕਾਣਾ ਗੋਇੰਦਵਾਲ ਹੀ ਸੀ। ਜਦੋਂ ਉਹ ਗੁਰੂ ਗ੍ਰੰਥ ਦਾ ਸੰਪਾਦਨ ਕਰਨ ਲਗੇ ਤਾਂ ਫਿਰ ਗੋਇੰਦਵਾਲ ਆਏ ਤੇ ਆਪਣੇ ਮਾਮਾ ਜੀ ਪਾਸੋਂ ਜਿਵੇਂ ਕਿਵੇਂ ਬਾਣੀ ਦੀਆਂ ਪੋਥੀਆਂ ਲੈ ਕੇ ਗਏ।

ਇਹ ਸਾਰੀ ਵਿਥਿਆ ਤੋਂ ਇਹ ਸਹਿਜੇ ਹੀ ਅਨੁਮਾਨ ਕਰ ਸਕਦੇ ਹਾਂ ਕਿ ਗੋਇੰਦਵਾਲ ਦੀ ਸਾਹਿਤਕ ਪਰੰਪਰਾ ਬੜੀ ਬਲਵਾਨ ਤੇ ਅਮੀਰ ਰਹੀ ਹੈ। ਤਿੰਨ ਗੁਰੂ ਸਾਹਿਬਾਨ ਦੇ ਪੱਕੇ ਟਿਕਾਣੇ ਤੋਂ ਇਲਾਵਾ ਪੋਥੀਆਂ ਲਿਖਣ ਦੀ ਪਰੰਪਰਾ ਵੀ ਇਥੋਂ ਹੀ ਸ਼ੁਰੂ ਹੋਈ ਜਿਥੇ ਕਿ ਪੁਰਾਤਨ ਭੰਡਾਰ ਨੂੰ ਨਵੇਂ ਰੂਪ ਵਿਚ ਤਿਆਰ ਕੀਤਾ ਜਾਂਦਾ ਸੀ। ਫਿਰ ਕਈ ਰਾਗੀ ਰਬਾਬੀ ਤੇ ਕਈ ਭੱਟ ਵੀ ਬਾਣੀ ਉਚਾਰਣ ਕਰਦੇ ਰਹੇ। ਭਾਈ ਸੁੰਦਰ ਨੇ ਗੁਰੂ ਅਮਰਦਾਸ ਜੀ ਦੇ ਅੰਤਮ ਉਪਦੇਸ਼ ਨੂੰ ਇਥੇ ਹੀ 'ਸੱਦ' ਰੂਪ ਵਿਚ ਗੁੰਥਨ ਕਰ ਕੇ ਸਾਡੇ ਇਤਿਹਾਸ ਨੂੰ ਕਈ ਅਮੁਲੀਆਂ ਸੂਚਨਾਵਾਂ ਦੇਕੇ ਕ੍ਰਿਤਾਰਥ ਕੀਤਾ।

ਸੋ ਗੁਰਬਾਣੀ ਦੀ ਟਕਸਾਲ ਜੋ ਪਿਛੋਂ ਅੰਮ੍ਰਿਤਸਰ, ਅਨੰਦਪੁਰ ਜਾਂ ਦਮਦਮਾ ਸਾਹਿਬ ਵਿਚ ਭਾਗ ਲਾਉਂਦੀ ਰਹੀ, ਇਸ ਦਾ ਮੁੱਢ ਗੋਇੰਦਵਾਲ ਵਿਚ ਹੀ ਬੱਝਾ

ਸੀ। ਗੁਰਮੁਖੀ ਦੇ ਲਿਖਾਰੀ ਗੋਇੰਦਵਾਲ ਨੇ ਦਿਤੇ ਤੇ ਗੁਰਬਾਣੀ ਦੀ ਵਿਆਖਿਆ-ਵੀ ਭਾਈ ਗੁਰਦਾਸ ਤੇ ਸ੍ਰੀ ਮਿਹਰਵਾਨ ਨਾਲ ਇਥੋਂ ਹੀ ਪ੍ਰਫੁਲਤ ਹੋਈ।

## ਭੱਲਾ ਘਰਾਣਾ ਦੇ ਹੋਰ ਸਾਹਿਤ-ਰਤਨ

ਗੁਰੂਆਂ ਤੋਂ ਇਲਾਵਾ ਗੋਇੰਦਵਾਲ ਦੀ ਸਾਹਿਤਕ ਟਕਸਾਲ ਦੇ ਹੋਰ ਵੀ ਕਈ ਕੀਮਤੀ ਸਿੱਕੇ ਹਨ, ਜਿਨ੍ਹਾਂ ਵਿਚੋਂ ਭਾਈ ਗੁਰਦਾਸ ਦਾ ਨਾਂ ਪ੍ਰਮੁਖ ਹੈ। ਗੁਰਦਾਸ (1551-1637 ਈ.) ਗੁਰੂ ਅਮਰਦਾਸ ਜੀ ਦੇ ਛੋਟੇ ਭਾਈ ਈਸ਼ਰਦਾਸ ਦਾ ਪੁੱਤਰ ਸੀ ਜੋ ਆਪਣੇ ਤਾਇਆ ਜੀ ਨਾਲ ਗੋਇੰਦਵਾਲ ਆ ਗਿਆ ਸੀ। ਆਪ ਨੂੰ ਚਾਰ ਗੁਰੂਆਂ ਦੀ ਸੰਗਤ ਦਾ ਮਾਣ ਮਿਲਿਆ ਤੇ ਬਾਹਰ ਵੀ ਦੂਰ ਦੂਰ ਰਟਨ ਕੀਤਾ। ਇਸਦੇ ਮੁਕਾਬਲੇ ਦਾ ਹੋਰ ਕੋਈ ਵਿਦਵਾਨ ਸਿਖ ਨਹੀਂ ਹੋਇਆ ਜਿਸ ਨੇ ਪੰਜਾਬੀ ਤੇ ਬ੍ਰਿਜ ਭਾਸ਼ਾ ਦੋਹਾਂ ਵਿਚ ਗੁਰਮਤਿ ਬਾਰੇ ਇਤਨੀ ਵਧੀਆ ਤੇ ਵਿਸਤਾਰ ਪੂਰਣ ਕਾਵਿ-ਰਚਨਾ ਕੀਤੀ ਹੋਵੇ।

ਪ੍ਰਿਥੀਚੰਦ ਦਾ ਪੁੱਤਰ ਮਿਹਰਵਾਨ (1581-1639 ਈ.) ਗੁਰੂ ਅਰਜਨ ਸਾਹਿਬ ਦੀ ਨਿਗਰਾਨੀ ਵਿਚ ਸੁਸਿਖਿਅਤ ਹੋਕੇ ਬਾਣੀ ਦੀਆਂ ਪੋਥੀਆਂ ਲਿਖਣ ਵਿਚ ਹੱਥ ਵਟਾਉਂਦਾ ਰਿਹਾ ਸੀ। ਪਿਛੋਂ ਜਾ ਕੇ ਭਾਵੇਂ ਇਹ ਵੱਖਰੀ ਗੁਰਿਆਈ ਦਾ ਦਾਅਵੇਦਾਰ ਬਣਿਆ ਪਰੰਤੂ ਇਸ ਨੇ ਜੋ ਗੁਰਬਾਣੀ-ਪਰਮਾਰਥ ਲਿਖਣ ਲਿਖਾਉਣ ਦੀ ਸੇਵਾ ਕਰਵਾਈ, ਉਹ ਸ਼ਲਾਘਾ ਯੋਗ ਹੈ, ਇਸ ਨੇ ਵੀ ਬਿਆਸ ਦਾ ਪਾਣੀ ਪੀਤਾ ਸੀ।

ਕ੍ਰਿਸ਼ਨ ਦਾਸ ਦਾ ਪੁੱਤ੍ਰ ਹਿਰਦੇਰਾਮ ਭੱਲਾ ਇਸੇ ਘਰਾਣੇ ਦਾ ਹੋਰ ਚੰਨ ਚਰਾਗ ਸੀ ਜਿਸ ਨੇ 1623 ਈ. ਵਿਚ 'ਹਨੂਮਾਨ ਨਾਟਕ' ਵਿਚ ਐਸੀ 'ਰਾਮ ਕਥਾ' ਲਿਖੀ ਕਿ ਪੰਜਾਬ ਵਿਚ ਕਿਸੇ ਹੋਰ ਰਾਮਾਇਣ ਦੇ ਪੈਰ ਨ ਲਗੇ, ਪੰਜਾਬੀ ਇਸੇ ਦਾ ਪਾਠ ਕਰਨ ਵਿਚ ਮਸਤ ਰਹੇ।

ਬਾਵਾ ਸਰੂਪ ਚੰਦ ਨੇ 1741 ਈ. ਵਿਚ ਵਾਰਤਕ ਮਹਿਮਾ ਪ੍ਰਕਾਸ਼ ਦੀ ਰਚਨਾ ਕਰਕੇ ਗੁਰੂ-ਸਾਖੀਆਂ ਇਕੱਤਰ ਕਰਨ ਦਾ ਮੁੱਢ ਰੱਖਿਆ ਅਤੇ ਇਸ ਦੇ ਪੁੱਤਰ ਬਾਵਾ ਕ੍ਰਿਪਾਦਯਾਲ ਸਿੰਘ ਨੇ ਇਸ ਨੂੰ ਹੋਰ ਵਧਾ ਕੇ ਤੇ ਛੰਦਬਧ ਕਰਕੇ 1776 ਈ. ਵਿਚ ਪੇਸ਼ ਕੀਤਾ ਜੋ ਕਿ ਗੁਰੂ ਜੀਵਨੀਆਂ ਲਈ ਸੋਮਾ ਬਣ ਗਿਆ। ਇਸਦਾ ਛੋਟਾ ਭਾਈ ਤੋਲਾ ਸਿੰਘ ਵੀ ਕਵੀ ਸੀ ਜਿਸ 'ਗੁਰ ਰਤਨਾਵਲੀ' ਲਿਖੀ। ਬਾਵਾ ਸਰੂਪ ਚੰਦ ਦੇ ਖਾਨਦਾਨ ਵਿਚੋਂ ਹੀ ਬਾਵਾ ਸਾਧੂ ਸਿੰਘ (1840-1907 ਈ.) ਵਿਦਵਾਨ ਹੋਏ, ਜਿਨ੍ਹਾਂ ਦੀਆਂ ਦੋ ਪੁਸਤਕਾਂ ਪ੍ਰਸਿੱਧ ਹਨ :—

(1) ਸ੍ਰੀ ਮੁਖ ਵਾਕ ਸਿਧਾਂਤ ਜਯੋਤੀ (2) ਗੁਰੂ ਸਿਖਯਾ ਪ੍ਰਭਾਕਰ।

ਬਾਵਾ ਸਾਧੂ ਸਿੰਘ ਦੇ ਲਾਇਕ ਸਪੁੱਤਰ ਬਾਵਾ ਸੁਮੇਰ ਸਿੰਘ (1840-1902) ਸਨ ਜੋ ਬ੍ਰਿਜ ਭਾਸ਼ਾ ਦੇ ਚੰਗੇ ਕਵੀ ਸਨ ਤੇ ਚਿਰ ਕਾਲ ਪਟਨਾ ਸਾਹਿਬ

ਦੇ ਵੀ ਸ੍ਰੀ ਮਹੰਤ ਰਹੇ। ਆਪ ਨੇ 'ਗੁਰਪਦ ਪ੍ਰੇਮ ਪ੍ਰਕਾਸ਼' ਲਿਖ ਕੇ ਗੁਰੂਆਂ ਦਾ ਚਰਿਤ੍ਰ ਸੁੰਦ੍ਰ ਕਾਵਿ ਵਿਚ ਗੁੰਥਨ ਕੀਤਾ। ਇਸ ਦਾ ਕੁਝ ਭਾਗ 1882 ਈ. ਵਿਚ ਪੱਥਰ ਦੇ ਛਾਪੇ ਵਿਚ ਛਪਿਆ ਸੀ। ਆਪ ਨਿਜ਼ਾਮਾਬਾਦ ਜ਼ਿਲਾ ਆਜ਼ਮਗੜ੍ਹ (ਯੂ.ਪੀ.) ਵਿਚ ਨਿਵਾਸ ਰਖਦੇ ਸਨ ਤੇ ਕਵੀ ਮੰਡਲੀ ਆਪਦੇ ਇਰਦ ਗਿਰਦ ਭੌਰਾਂ ਵਾਂਙ ਮੰਡਲਾਂਦੀ ਰਹਿੰਦੀ ਸੀ। ਸ੍ਰੀ ਅਯੋਧਯਾ ਸਿੰਹ੍ਹ ਉਪਾਧਿਆਇ (1865-1941 ਈ.) ਆਪਦੇ ਹੀ ਸ਼ਿਸ਼ ਸਨ ਜਿਨ੍ਹਾਂ ਆਪਦੀ ਵਿਦਵਤਾ ਦੀ ਬੜੀ ਤਾਰੀਫ ਕੀਤੀ ਹੈ।*

ਪੰਜਾਬੀ ਸਾਹਿਤ ਦੇ ਮੁਢਲੇ ਖੋਜੀ ਬਾਵਾ ਬੁਧ ਸਿੰਘ (1878-1931) ਭੱਲਾ ਘਰਾਣੇ ਵਿਚੋਂ ਹੀ ਸਨ ਜਿਨ੍ਹਾਂ ਵੀਹਵੀਂ ਸਦੀ ਦੇ ਮੁੱਢ ਵਿਚ ਪੰਜਾਬੀ ਲਈ ਅਣਥੱਕ ਘਾਲ ਘਾਲੀ। ਇਸੇ ਤਰ੍ਹਾਂ ਬਾਵਾ ਪ੍ਰੇਮ ਸਿੰਘ ਹਿਸਟੋਰੀਅਨ ਹੋਤੀ ਮਰਦਾਨ (1882-1954 ਈ.) ਨੇ ਜਿਸ ਤਰ੍ਹਾਂ ਪੰਜਾਬ ਦੇ ਸੂਰਬੀਰਾਂ ਦਾ ਇਤਿਹਾਸ ਲਿਖਕੇ ਸੇਵਾ ਕੀਤੀ, ਉਹ ਨ ਭੁਲਾਈ ਜਾਣ ਵਾਲੀ ਹੈ।

ਇਸ ਤਰ੍ਹਾਂ ਹੋਰ ਵੀ ਅਨੇਕਾਂ ਲੇਖਕ ਤੇ ਕਵੀ ਹੋਏ ਜਿਨਾਂ ਉਤੇ ਗੁਰੂ ਅਮਰ ਦਾਸ ਦੀ ਅਮਿਟ ਛਾਪ ਦਿਖਾਈ ਦਿੰਦੀ ਹੈ ਤੇ ਉਹ ਗੋਇੰਦਵਾਲ ਦੇ ਵਿਰਸੇ ਉਤੇ ਮਾਣ ਕਰਦੇ ਨਹੀਂ ਥੱਕਦੇ ਕਿਉਂ ਕਿ ਇਹ ਅਸਥਾਨ ਗੁਣੀ ਗਿਆਨੀਆਂ, ਕਵੀਆਂ ਲਿਖਾਰੀਆਂ, ਰਾਗੀ ਰਬਾਬੀਆਂ ਤੇ ਭੱਟ ਵਿਦਵਾਨਾਂ ਦਾ ਟਿਕਾਣਾ ਰਿਹਾ ਹੈ।

## (੪) ਨਵੇਂ ਸਮਾਜ ਦਾ ਨਿਰਮਾਤਾ ਗੁਰੂ

ਸਮਾਜ ਦੀ ਉਸਾਰੀ ਇਕ ਸਦੀਵੀ ਪ੍ਰਕ੍ਰਿਆ ਹੈ ਜੋ ਧਰਮ, ਦਰਸ਼ਨ, ਕਲਾ ਰੀਤਿ ਰਸਮ ਤੇ ਰਾਜ ਪ੍ਰਬੰਧਕ ਕਾਨੂੰਨਾਂ ਆਸਰੇ ਚਲਦੀ ਆਈ ਹੈ। ਕਈ ਐਸੀਆਂ ਗੱਲਾਂ ਵੀ ਹੁੰਦੀਆਂ ਰਹੀਆਂ, ਜਿਨ੍ਹਾਂ ਨੇ ਇਸ ਵਿਕਾਸ ਵਿਚ ਰੋਕ ਪਾਈ। ਮਿਸਾਲ ਲਈ ਮਨੁੱਖੀ ਵਿਕਾਸ ਹਿਤ ਸਮਾਨਤਾ ਜਾਂ ਬਰਾਬਰੀ ਦਾ ਭਾਵ ਬਹੁਤ ਹੀ ਅਹਿਮੀਅਤ ਰਖਦਾ ਹੈ ਕਿ ਸਾਰੇ ਮਨੁੱਖ ਬਰਾਬਰ ਹਨ ਤੇ ਉਨ੍ਹਾਂ ਦੇ ਅਧਿਕਾਰ ਵੀ ਬਰਾਬਰ ਹਨ। ਲੇਕਿਨ ਇਸਤੇ ਅਮਲ ਨਹੀਂ ਹੁੰਦਾ ਰਿਹਾ ਸਗੋਂ ਗ਼ਲਤ ਰੀਤਿ ਰਸਮ ਕਾਰਣ ਐਸਾ ਉਲਾਰ ਪੈਦਾ ਹੋਇਆ ਕਿ ਇਸ ਬਰਾਬਰੀ ਤੇ ਬਰਾਬਰ ਸੱਟ ਵੱਜਦੀ ਰਹੀ ਹੈ। ਧਾਰਮਿਕ ਗ੍ਰੰਥਾਂ ਦੇ ਗਿਆਨ ਨੂੰ ਕੋਈ ਕੀ ਕਰੇ, ਜੇ ਲੋਕ-ਬੁਧਿ ਰੂੜ੍ਹੀਵਾਦ ਨੇ ਗ੍ਰਸੀ ਹੋਵੇ ਤੇ ਵਿਹਾਰ ਸਾਰਾ ਲੋਕਾਚਾਰ ਆਸਰੇ ਹੀ ਚਲਦਾ ਹੋਵੇ। ਪੰਧ੍ਰਵੀ ਸੋਲ੍ਹਵੀਂ ਸਦੀ ਦਾ ਸਮਾਜ ਇਹੋ ਜੇਹੇ ਰੋਗਾਂ ਦਾ ਹੀ ਸ਼ਿਕਾਰ ਸੀ ਤੇ ਮਨੁੱਖ ਜਾਤਿਪਾਤ, ਮਜ਼ਬ ਤੇ ਨਸਲ ਭੇਦ ਨੇ ਵੰਡਿਆ ਹੋਇਆ ਸੀ। ਨਵਾਂ ਸਮਾਜ ਪੁਰਾਣੀਆਂ ਅਨ੍ਹੇਰ ਕੋਠੜੀਆਂ ਵਿਚ ਨਹੀਂ ਸੀ ਬੈਠ ਸਕਦਾ, ਉਹ ਗੰਦਿਆਂ ਟੋਭਿਆਂ ਦਾ ਪਾਣੀ ਨਹੀਂ ਸੀ ਪੀ ਸਕਦਾ, ਉਸ ਲਈ ਨਵੇਂ ਟਿਕਾਣੇ ਦੀ ਲੋੜ

*ਦੇਖੋ–ਹਿੰਦੀ ਭਾਸ਼ਾ ਔਰ ਸਾਹਿਤ ਕਾ ਵਿਕਾਸ

ਸੀ, ਵਗਦੇ ਦਰਿਆ ਹੀ ਉਸਦੀ ਪਿਆਸ ਬੁਝਾ ਸਕਦੇ ਸਨ।

ਗੁਰੂ ਨਾਨਕ ਸਾਹਿਬ ਨੇ ਜਿਸ ਜਾਗ੍ਰਤੀ ਲਹਿਰ ਦਾ ਮੁੱਢ ਰਖਿਆ, ਉਸਦਾ ਅਰੰਭ ਉਨ੍ਹਾਂ 'ਨ ਕੋ ਹਿੰਦੂ ਨਾ ਮੁਸਲਮਾਨ' ਕਹਿਕੇ ਇਸ ਲਈ ਕੀਤਾ ਸੀ ਤਾਂ ਕਿ ਅਖੌਤੀ ਮਜ਼ਬ ਤੇ ਜਾਤਪਾਤ ਦੇ ਹੱਦ ਬੰਨੇ ਭੰਨ ਕੇ ਮਨੁਖੀ ਸਮਾਨਤਾ ਦਾ ਭਾਵ ਬਹਾਲ ਕੀਤਾ ਜਾ ਸਕੇ। ਇਸ ਲਈ ਲੰਮੇ ਜਹਾਦ ਦੀ ਜ਼ਰੂਰਤ ਸੀ। ਰਾਜਸੀ ਸ਼ਕਤੀ ਦੇ ਨਸ਼ੇ ਵਿਚ ਹਾਕਮ ਮੁਸਲਮਾਨ, ਹਿੰਦੂ ਤੋਂ ਆਪਣੇ ਆਪ ਨੂੰ ਵਧੇਰੇ ਸ਼੍ਰੇਸ਼ਟ ਸਮਝਦਾ ਸੀ ਅਤੇ ਹਿੰਦੂ ਸਮਾਜ ਪਹਿਲਾਂ ਹੀ ਵਰਣ-ਆਸ਼੍ਰਮ ਦੇ ਆਧਾਰ ਤੇ ਵੰਡਿਆ ਹੋਣ ਕਰਕੇ ਭਿੰਨ-ਭੇਦ ਦਾ ਸ਼ਿਕਾਰ ਸੀ। ਬ੍ਰਾਹਮਣ ਖਤ੍ਰੀ ਵਾਲੀਆਂ ਸਹੂਲਤਾਂ, ਸੂਦ੍ਰ ਸ਼ਰੇਣੀ ਨੂੰ ਬਿਲਕੁਲ ਕਿਤੇ ਪ੍ਰਾਪਤ ਨਹੀਂ ਸਨ, ਇਸ ਕਰਕੇ ਛੋਟੀਆਂ ਜਾਤੀਆਂ ਰੂੜ੍ਹੀਆਂ ਦੇ ਦਬਾਉ ਹੇਠ ਹੋਰ ਵਧੇਰੇ ਗੁਲਾਮੀ ਦਾ ਜੀਵਨ ਬਸਰ ਕਰਦੀਆਂ ਸਨ। ਇਸ ਸਮਾਜਕ ਢਾਂਚੇ ਦੇ ਆਧਾਰ ਤੇ ਹੀ ਰਾਜ-ਪ੍ਰਬੰਧ ਆਪਣੇ ਫੈਸਲੇ ਦੇਂਦਾ ਸੀ, ਇਸ ਕਰਕੇ ਗਰੀਬ ਕਿਰਤੀ ਜਮਾਤਾਂ ਨੂੰ ਕੋਈ ਰਾਹ ਨਜ਼ਰ ਨਹੀਂ ਸੀ ਆ ਰਿਹਾ। ਗੁਰੂਆਂ ਇਸ ਜਾਤਪਾਤ ਦੇ ਦੈਂਤ ਦੇ ਖਿਲਾਫ ਭਾਰੀ ਸੰਗ੍ਰਾਮ ਕਰਨ ਹਿਤ ਲੋਕਾਂ ਨੂੰ ਸਨਧਬਧ ਕੀਤਾ ਅਤੇ ਸਮਾਨਤਾ ਤੇ ਸੁਤੰਤ੍ਰਤਾ ਦੇ ਮੌਕੇ ਪੈਦਾ ਕਰਨ ਲਈ ਸਾਰੇ ਹੀਲੇ ਵਰਤੇ।

ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਜੀ ਨੇ ਸਾਂਝੇ ਲੰਗਰ ਦੀ ਰੀਤਿ ਤਾਂ ਚਾਲੂ ਕਰ ਹੀ ਦਿਤੀ ਸੀ ਲੇਕਿਨ ਗੁਰੂ ਅਮਰਦਾਸ ਜੀ ਨੇ ਇਕ ਵਿਸ਼ੇਸ਼ ਗੱਲ ਕੀਤੀ। ਇਕ ਐਸੀ ਸ਼ਰਤ ਲਾਈ ਕਿ ਬਹੁਤ ਸਾਰੇ ਜਾਤਪਾਤ ਦੇ ਹਦ ਬੰਨੇ ਆਪਣੇ ਆਪ ਢਹਿ-ਢੇਰੀ ਹੁੰਦੇ ਗਏ। ਸਿੱਖੀ ਦਾ ਕੇਂਦਰ ਬਿਆਸ ਕਿਨਾਰੇ ਗੋਇੰਦਵਾਲ ਐਸੇ ਮੁਕਾਮ ਤੇ ਸੀ ਜਿਥੋਂ ਦੀ ਪੱਤਣ ਹੋਣ ਕਾਰਣ ਹਜ਼ਾਰਾਂ ਮੁਸਾਫ਼ਰ ਦਰਿਆ ਪਾਰ ਕਰਨ ਲਈ ਰੋਜ਼ਾਨਾ ਲੰਘਦੇ ਰਹਿੰਦੇ ਸਨ ਅਤੇ ਲੰਘਦੇ ਲੰਘਦੇ ਗੁਰੂ-ਦਰਸ਼ਨਾਂ ਤੋਂ ਵੀ ਵਰੋਸਾਉਂਦੇ ਰਹਿੰਦੇ ਸਨ। ਗੁਰੂ ਸਾਹਿਬ ਨੇ ਇਕ ਬਾਹਰਵਾਰ ਵੱਡਾ ਫੱਟਾ ਲਾਇਆ ਹੋਇਆ ਸੀ :-

'ਜਾਤਿ ਕਾ ਗਰਬੁ ਨ ਕਰਿਅਹੁ ਕੋਈ
ਬ੍ਰਹਮ ਬਿੰਦੇ ਸੋ ਬ੍ਰਾਹਮਣੁ ਹੋਈ।
ਜਾਤਿ ਕਾ ਗਰਬੁ ਨ ਕਰ ਮੂਰਖ ਗਵਾਰਾ।
ਇਸ ਗਰਬ ਤੇ ਚਲਹਿ ਬਹੁਤ ਵਿਕਾਰਾ।'

(ਭੈਰਉ 3)

ਇਹ ਬਚਨ ਹਰ ਕੋਈ ਪੜ੍ਹਦਾ ਸੁਣਦਾ ਤੇ ਕੋਲੋਂ ਦੀ ਲੰਘ ਜਾਂਦਾ। ਲੇਕਿਨ ਸਤਿਗੁਰਾਂ ਇਕ ਹੋਰ ਸ਼ਰਤ ਰਖੀ ਸੀ ਕਿ ਕੋਈ ਵੀ ਪ੍ਰਾਣੀ ਲੰਗਰ ਦੀ ਸਾਂਝੀ ਪੰਗਤ ਵਿਚ ਬੈਠੇ ਬਗੈਰ ਸਾਡੀ ਸੰਗਤ ਵਿਚ ਹਾਜ਼ਰ ਨ ਹੋਵੇ। 'ਪਹਿਲੇ ਪਗਤਿ—ਪਾਛੇ

ਸੰਗਤਿ।' ਏਸ ਸ਼ਰਤ ਦਾ ਬਹੁਤ ਡੂੰਘਾ ਅਸਰ ਹੋਇਆ ਤੇ ਸਭ ਨੇ ਗੁਰੂ ਦੇ ਸਾਂਝੇ ਲੰਗਰ ਵਿਚ ਪ੍ਰਸਾਦ ਛਕਣਾ ਪਰਵਾਨ ਕੀਤਾ। ਜਿਵੇਂ ਇਸਨਾਨ ਪਾਨ ਲਈ ਦਰਿਆ ਸਾਂਝਾ ਸੀ, ਤਿਵੇਂ ਦਰਿਆ ਕਿਨਾਰੇ ਲਗਿਆ ਇਹ ਅੰਨ ਦਾ ਭੰਡਾਰਾ ਸਭ ਦੀਆਂ ਭੁੱਖਾਂ ਮੇਟਣਹਾਰਾ ਸੀ, ਇਸ ਲੰਗਰ ਦੀ ਪੰਗਤ ਵਿਚ ਬਾਦਸ਼ਾਹ ਅਕਬਰ ਤੇ ਭਾਈ ਪ੍ਰੇਮਾ ਇਕ ਸਮਾਨ ਸੀ। ਭਾ. ਬੱਲੂ (ਜਾਤਿ ਨਾਈ) ਤੇ ਪੰਡਿਤ ਬੇਣੀ ਬਰਾਬਰ ਸਨ। ਕਿਤੇ ਕਿਤੇ ਕੋਈ ਕਰਮਕਾਂਡੀ ਪੰਡਿਤ ਵੀ ਆ ਜਾਂਦਾ ਤੇ ਆਪਣੀ ਮਜਬੂਰੀ ਦੱਸ ਕੇ ਸੁੱਕੀ ਰਸਦ ਲੈ ਜਾਂਦਾ ਪਰ ਹੈਰਾਨੀ ਉਦੋਂ ਹੁੰਦੀ ਜਦੋਂ ਉਹ ਚੌਂਕਾ ਚੂਲ੍ਹਾ ਤਿਆਰ ਕਰਨ ਲਈ ਜ਼ਿਮੀਨ ਖੋਦਦਾ ਤਾਂ ਕਿਤੋਂ ਹੱਡੀਆਂ ਨਿਕਲ ਆਉਂਦੀਆਂ ਤੇ ਕਿਤੋਂ ਕੁਛ ਹੋਰ। ਅਖੀਰ ਉਹ ਭੁਖ ਦਾ ਮਾਰਿਆ ਗੁਰੂ ਕੇ ਲੰਗਰ ਦੀ ਸ਼ਰਣ ਆਉਂਦਾ ਤੇ ਇਹ ਲੰਗਰ ਵੀ ਚੰਗਾ ਉਚ ਪਾਏ ਦਾ ਪ੍ਰਸਾਦ ਪੂਰੀਆਂ ਵਾਲਾ ਸੀ, ਜੈਸਾ ਕਿ ਭਾਈ ਸਤੇ ਨੇ ਲਿਖਿਆ ਹੈ:–

'ਨਿਤ ਰਸੋਈ ਤੇਰੀਐ, ਘਿਉ ਮੈਦਾ ਖਾਣੁ।'

(ਵਾਰ ਰਾਮਕਲੀ)

(2) ਇਸੇ ਤਰ੍ਹਾਂ ਆਮ ਆਦਮੀ ਦੀ ਲੋੜ ਨੂੰ ਮੁਖ ਰਖਕੇ ਗੁਰੂ ਸਾਹਿਬ ਕਈ ਵਰ੍ਹੇ ਲਾ ਕੇ ਇਕ ਸੁੰਦਰ ਬਾਉਲੀ ਵੀ ਤਿਆਰ ਕਾਰਵਾਈ ਜਿਥੋਂ ਹਰ ਕੋਈ ਜਲਪਾਨ ਕਰ ਸਕੇ। ਇਹ ਵੀ ਇਕ ਸਮਾਨਤਾ ਦਾ ਵਰਤਾਰਾ ਵਰਤਾਉਣ ਲਈ ਸਫ਼ਲ ਉਪਰਾਲਾ ਸੀ ਜਿਸ ਨੇ ਮਨੁੱਖ ਮਾਤ੍ਰ ਨੂੰ ਨਿਰਮਲ ਜਲ ਦੇ ਸੋਮੇ ਨਾਲ ਮਿਲਾਇਆ। ਦਰਿਆ ਦਾ ਪਾਣੀ ਸਦਾ ਪੀਣ–ਜੋਗ ਨਹੀਂ ਸੀ ਹੁੰਦਾ, ਹੜ੍ਹਾਂ ਬਾਰਸ਼ਾਂ ਕਾਰਨ ਮੈਲਾ ਹੋ ਜਾਂਦਾ ਸੀ ਲੇਕਿਨ ਬਾਉਲੀ ਸੁਰੱਖਿਅਤ ਛਾਇਆਦਾਰ ਥਾਂ ਹੇਠ ਸੀ, ਇਸ ਕਰਕੇ ਸਭ ਗਰੀਬ ਅਮੀਰ ਇਸੇ ਦੀ ਟੇਕ ਲੈਂਦੇ ਸਨ।

(3) ਵਿਸਾਖੀ ਦਾ ਸਾਲਾਨਾ ਸਮਾਗਮ ਰਚਣਾ ਗੁਰੂ ਅਮਰਦਾਸ ਜੀ ਦੀ ਹੀ ਕਾਢ ਸੀ ਤਾਂ ਕਿ ਸਭ ਉਚ ਨੀਚ, ਬ੍ਰਾਹਮਣ ਸ਼ੂਦਰ, ਵਪਾਰੀ, ਕਿਰਤੀ ਕਿਸਾਨ ਇਕ ਥਾਂ ਇੱਕਠੇ ਹੋ ਕੇ ਰਲ ਬੈਠਣ ਅਤੇ ਰੋਟੀ ਬੇਟੀ ਦੀ ਸਾਂਝ ਦੁਆਰਾ ਇਕ ਦੂਜੇ ਵਿਚ ਘੁਲ-ਮਿਲ ਜਾਣ। ਜਦੋਂ ਹਜ਼ਾਰਾਂ ਲੋਕ ਦਰਿਆ ਕਿਨਾਰੇ ਬਹਿਕੇ ਸਤਿਸੰਗ ਕਰਦੇ, ਬਾਣੀ ਗਾਉਂਦੇ, ਰੂਹਾਨੀ ਸ਼ਾਂਤੀ ਲੱਭਦੇ ਤੇ ਇਕ ਥਾਂ ਰਲ ਮਿਲ ਪ੍ਰਸਾਦ ਪਾਣੀ ਛਕਦੇ ਤਾਂ ਇਹ ਸਰਬ-ਸਾਂਝ ਦਾ ਪ੍ਰਤੱਖ ਨਜ਼ਾਰਾ ਅਨੇਕਾਂ ਨੂੰ ਪ੍ਰਭਾਵਿਤ ਕਰਦਾ ਤੇ ਕਈ ਤਾਂ ਇਸੇ ਮੇਲੇ ਨੂੰ ਵੇਖਕੇ ਹੀ ਛੂਤ-ਛਾਤ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੇ। ਇਹ ਮੇਲਾ, ਸਚਮੁਚ ਮਨੁੱਖ ਮਾਤਰ ਦਾ ਮੇਲ ਕਰਾਉਣ ਵਾਲਾ ਸੀ ਜੋ ਦਿਨ ਬਦਿਨ ਵਧਦਾ ਗਿਆ।

(4) ਫਿਰ ਇਸ ਸਰਬ-ਸਾਂਝ ਵਾਲੇ ਧਰਮ ਦਾ ਪ੍ਰਚਾਰ ਕਰਨ ਲਈ ਗੁਰੂ ਸਾਹਿਬ ਨੇ ਜੋ 22 ਪ੍ਰਚਾਰ-ਮੰਜੀਆਂ ਸਥਾਪਤ ਕੀਤੀਆਂ, ਉਨ੍ਹਾਂ ਦੇ ਗੱਦੀਦਾਰ

ਵਧੇਰੇ ਕਿਰਤੀ ਕਾਮਿਆਂ ਵਿਚੋਂ ਲਏ, ਬ੍ਰਾਹਮਣਾਂ ਵਿਚੋਂ ਕੇਵਲ ਨਾਮ ਮਾਤ੍ਰ ਹੀ ਸਨ। ਅਜੇਹਾ ਕਰਨ ਨਾਲ ਛੋਟੇ ਤਬਕੇ ਨੂੰ ਵਧੇਰੇ ਸਨਮਾਨ ਵਾਲੀ ਥਾਂ ਮਿਲੀ ਅਤੇ ਮਨੁੱਖੀ ਸਮਾਨਤਾ ਦਾ ਬੋਲ-ਬਾਲਾ ਹੋਇਆ।

(5) ਆਮ ਤੌਰ ਤੇ ਭਾਰਤੀ ਧਰਮਾਂ ਵਿਚ ਬਿਰਕਤੀ ਤੇ ਤਿਆਗ ਉਤੇ ਹੀ ਜ਼ਿਆਦਾ ਜ਼ੋਰ ਦਿਤਾ ਜਾਂਦਾ ਰਿਹਾ ਹੈ, ਸਮਾਜ ਵਿਚ ਤਿਆਗੀ ਵੈਰਾਗੀ ਸਾਧੂਆਂ ਦਾ ਹੀ ਸਨਮਾਨ ਹੁੰਦਾ ਰਿਹਾ ਹੈ ਤੇ ਮੁਕਾਬਲੇ ਤੇ ਗ੍ਰਿਸਤੀਆਂ ਨੂੰ ਛੁਟਿਆਉਣਾ ਇਕ ਆਮ ਆਦਤ ਰਹੀ ਹੈ। ਲੇਕਿਨ ਗੁਰੂ ਸਾਹਿਬ ਨੇ ਇਸ ਪਰੰਪਰਾ ਨੂੰ ਤੋੜਿਆ, ਕਰਮ ਯੋਗ ਦੇ ਮਾਰਗ ਉਤੇ ਚਲ ਕੇ ਸੇਵਾ ਨਿਭਾਉਣ ਵਾਲੇ ਗ੍ਰਿਸਤੀਆਂ ਨੂੰ ਸਲਾਹਿਆ ਤੇ ਗ੍ਰਿਸਤ ਜੀਵਨ ਨੂੰ ਪਰਧਾਨਤਾ ਦਿਤੀ। ਖਾਸ ਤੌਰ ਤੇ 'ਏਕ ਜੋਤਿ ਦੁਇ ਮੂਰਤੀ' ਵਾਲਾ ਗ੍ਰਿਸਤ-ਆਦਰਸ਼ ਆਪ ਨੇ ਹੀ ਥਾਪਿਆ।

'ਇਸੁ ਭੇਖੈ ਥਾਵਰੁ ਗਿਰਹੁ ਭਲਾ, ਜਿਥਹੁ ਕੋ ਵਰਸਾਇ
ਸਬਦਿ ਰਤੇ ਤਿਨਾ ਸੋਝੀ ਪਈ, ਦੂਜੈ ਭਰਮਿ ਭੁਲਾਇ'। (ਵਡਹੰਸ ੩)
'ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ
ਨਾਨਕ ਘਰਿ ਬੈਠਿਆ ਜੋਗੁ ਪਾਈਐ, ਸਤਿਗੁਰ ਕੈ ਉਪਦੇਸਿ'।੬੪। (ਸਲੋਕ ੩)
'ਸਚਿ ਸਿਮਰਿਐ ਹੋਵੈ ਪਰਗਾਸੁ। ਤਾ ਤੇ ਬਿਖਿਆ ਮਹਿ ਰਹੈ ਉਦਾਸੁ
ਸਤਿਗੁਰ ਕੀ ਐਸੀ ਵਡਿਆਈ। ਪੁਤ ਕਲਤ੍ਰ ਵਿਚੇ ਗਤਿ ਪਾਈ। ੨।
(ਧਨਾਸਰੀ ੩)

'ਸ੍ਰੀ ਸਤਿਗੁਰੂ ਜੀ ਦੇ ਮੁਹੈ ਦੀਆਂ ਸਾਖੀਆਂ', ਗੁਰੂ ਅਮਰਦਾਸ ਜੀ ਦੇ ਮੁਖਾਰਬਿੰਦ ਤੋਂ ਉਚਾਰੀਆਂ ਦੱਸੀਆਂ ਜਾਂਦੀਆਂ ਹਨ। ਇਸ ਵਿਚ ਆਦੇਸ਼ ਹੈ :-

'ਏਹੁ ਆਖਣਾ ਗੁਰੂ ਕਾ ਹੈ, ਜੋ ਸਿਖ ਉਦਾਸੀ ਕਰੇਗਾ, ਉਸਕਾ ਬੁਰਾ ਹੋਵੇਗਾ।
ਜੋ ਸਿਖ ਗ੍ਰਿਸਤ ਵਿਚਿ ਆਰਾਧੈਗਾ, ਪਰਮੇਸਰ ਗੁਰੂ ਸੁਖੀ ਰਖੇਗਾ।
ਧਰਮੈ ਕੀ ਕੀਰਤਿ ਕਰਣੀ, ਦੇਵਣਹਾਰੁ ਗੁਰੂ ਬਾਬਾ ਹੈ। ਸਿਖ ਕੀ ਸੇਵਾ ਕਰਣੀ
ਆਪਣਾ ਆਪੁ ਕਿਛੁ ਨਾਹੀ ਜਣਾਵਣਾ, ਦੋਵੇਂ ਸਿਰੇ ਗੁਰੂ ਨੋ ਸਉਂਪਣੇ।
ਅਲਿਪਤੁ ਰਹਿਣਾ। ਗੁਰੂ ਕਾ ਆਖਣਾ ਹੈ।' ੨੪*

(6) ਆਮ ਲੋਕ ਬ੍ਰਾਹਮਣਾਂ ਦੇ ਪਿਛਲੱਗ ਸਨ ਅਤੇ ਬ੍ਰਾਹਮਣਾਂ ਦਾ ਪਰਚਾਰ ਇਹ ਸੀ ਕਿ ਸ਼ਾਸਤ੍ਰਾਂ ਅਨੁਸਾਰ ਚਲੋ। ਸ਼ਾਸਤ੍ਰ ਸਾਰੇ ਸੰਸਕ੍ਰਿਤ ਵਿਚ ਸਨ ਜਿਨ੍ਹਾਂ ਨੂੰ ਬਹੁਤੇ ਬ੍ਰਾਹਮਣ ਵੀ ਸਮਝਣ ਤੋਂ ਅਸਮਰੱਥ ਸਨ। ਗੁਰੂਆਂ ਨੇ ਲੋਕ-ਭਾਸ਼ਾ ਵਿਚ ਇਹ ਅਧਿਆਤਮਕ ਗਿਆਨ ਦਿਤਾ ਜਿਸਨੂੰ ਪਰੋਹਤ ਜਮਾਤ ਪਰਵਾਣ ਨਹੀਂ ਸੀ ਕਰਦੀ, ਉਨ੍ਹਾਂ ਲਈ ਸੰਸਕ੍ਰਿਤ ਹੀ ਦੇਵ-ਭਾਸ਼ਾ ਤੇ, ਧਰਮ-ਭਾਸ਼ਾ ਸੀ। ਇਕ ਵੇਰ ਪੰਡਤ ਮੰਡਲੀ ਇਹ ਰੋਸ ਜਤਾਉਣ ਵੀ ਆਈ ਕਿ ਤੁਸੀਂ ਗਵਾਰੂ ਜ਼ਬਾਨ ਵਿਚ

* ਪਿਆਰਾ ਸਿੰਘ ਪਦਮ—ਪ੍ਰਾਚੀਨ ਪੰਜਾਬੀ ਗੱਦ. ਪੰਨਾਂ 81 (1978)

ਧਰਮ ਦੀਆਂ ਗੱਲਾਂ ਕਿਉਂ ਕਰਦੇ ਹੋ ਜਦੋਂ ਕਿ ਸਾਡੇ ਸ਼ਾਸਤ੍ਰ ਮੌਜੂਦ ਹਨ । ਗੁਰੂ ਸਾਹਿਬ ਦਾ ਜਵਾਬ ਬੜਾ ਹੀ ਸਾਫ ਸੀ ਕਿ ਭਾਈ ਪਾਣੀ ਤਾਂ ਖੂਹਾਂ ਵਿਚ ਹੈ ਪਰ ਇੰਤਨੀ ਲੰਮੀ ਡੋਰੀ ਕਿਥੋਂ ਲਿਆਈਏ ਕਿ ਇਹ ਪਾਣੀ ਕੱਢਿਆ ਜਾਵੇ । ਜੇਕਰ ਮੇਘ ਆ ਕੇ ਬਰਸ ਜਾਵੇ ਤੇ ਸਾਰੀ ਧਰਤਿ ਨੂੰ ਠੰਢਾ ਠਾਰ ਕਰ ਦੇਵੇ ਤਾਂ ਤੁਹਾਨੂੰ ਕੀ ਇਤਰਾਜ਼ ਹੈ । ਗੁਰੂ ਸਾਹਿਬ ਦੀ ਨਜ਼ਰ ਵਿਚ ਲੋਕ-ਭਾਸ਼ਾ ਮੇਘ ਸਮਾਨ ਸੀ, ਜਿਸ ਤੋਂ ਸਭ ਕੋਈ ਵਰੋਸਾ ਸਕਦਾ ਸੀ ।*ਨਵੇਂ ਸਮਾਜ ਦੀ ਉਸਾਰੀ ਲਈ ਲੋਕ-ਬੋਲੀ ਦੀ ਵਰਤੋਂ ਕਰਨਾ ਇਕ ਸਚਮੁਚ ਇਨਕਲਾਬੀ ਕਦਮ ਸੀ । ਇਸੇ ਕਰਕੇ ਸਤਿਗੁਰਾਂ ਬਾਣੀ ਦੀਆਂ ਪੋਥੀਆਂ ਲਿਖਾ ਲਿਖਾ ਆਮ ਲੋਕਾਂ ਨੂੰ ਚੇਤਨ ਕੀਤਾ ।

7. ਗੁਰੂ ਸਾਹਿਬ ਨੇ ਮਨੁਖ ਨੂੰ ਚੰਗਾ ਨਰੋਆ ਸਿਹਤਮੰਦ ਸ਼ਹਿਰੀ ਬਣਾਉਣ ਲਈ ਇਸ ਗੱਲ ਉਤੇ ਵੀ ਜ਼ੋਰ ਦਿਤਾ ਕਿ ਹਰ ਤਰ੍ਹਾਂ ਦੇ ਨਸ਼ਿਆਂ ਤੋਂ ਬਚਿਆ ਜਾਵੇ, ਖਾਸ ਕਰਕੇ ਸ਼ਰਾਬ ਬਾਰੇ ਉਨ੍ਹਾਂ ਦੀ ਹਿਦਾਇਤ ਧਿਆਨ ਯੋਗ ਹੈ । ਮਾਲੂਮ ਹੁੰਦਾ ਹੈ, ਉਸ ਸਮੇਂ ਸਾਡੇ ਸਮਾਜ ਵਿਚ ਸ਼ਰਾਬ ਦਾ ਤਕੜਾ ਜ਼ੋਰ ਸੀ ਤੇ ਆਮ ਆਦਮੀ ਇਸ ਦਾ ਸ਼ਿਕਾਰ ਸੀ । ਆਪ ਨੇ ਸਾਫ ਸਮਝਾਇਆ ਕਿ ਇਸਦੇ ਪੀਤਿਆਂ ਮਨੁਖ ਬਾਉਲਾ ਹੁੰਦਾ ਤੇ ਅਪਣਾ ਪਰਾਇਆ ਵੀ ਪਛਾਣਨ-ਜੋਗਾ ਨਹੀਂ ਰਹਿੰਦਾ,

'ਜਿਤੁ ਪੀਤੈ ਮਤਿ ਦੂਰਿ ਹੋਇ, ਬਰਲੁ ਪਵੈ ਵਿਚਿ ਆਇ
ਆਪਣਾ ਪਰਾਇਆ ਨ ਪਛਾਣਈ, ਖਸਮਹੁ ਧਕੇ ਖਾਇ
ਜਿਤੁ ਪੀਤੈ ਖਸਮੁ ਵਿਸਰੇ, ਦਰਗਹਿ ਮਿਲੈ ਸਜਾਇ ।
ਝੂਠਾ ਮਦੁ ਮੂਲਿ ਨ ਪੀਚਈ. ਜੇ ਕਾ ਪਾਰਿ ਵਸਾਇ । (ਵਾਰ ਬਿਹਾਗੜਾ 3)

8. ਜਿਥੇ ਇਸ ਦੇਸ ਵਿਚ ਜਨਮ-ਸੰਸਕਾਰ ਦੀਆਂ ਅਨੇਕਾਂ ਰਸਮਾਂ ਰੀਤਾਂ ਸਨ, ਉਥੇ ਮਰਨ-ਸੰਸਕਾਰ ਕਰਨ ਸਮੇਂ ਵੀ ਬੜੇ ਵਾਧੂ ਅਡੰਬਰ ਰਚੇ ਜਾਂਦੇ ਤੇ ਖ਼ਾਸ ਕਰਕੇ ਪਰੋਹਤ ਜਮਾਤ ਇਸ ਨਾਲ ਚੰਗਾ ਮਾਲੀ ਫਾਇਦਾ ਉਠਾਉਂਦੀ ਤੇ ਗਰੀਬ ਜਨਤਾ ਇਸਦਾ ਵਾਧੂ ਬੋਝ ਚੁਕਦੀ । ਗੁਰੂ ਸਾਹਿਬ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਣੂ ਸਨ । ਇਸ ਕਰਕੇ ਉਨ੍ਹਾਂ ਨੇ ਆਪਣਾ ਅੰਤਮ ਸਮਾ ਨੇੜੇ ਆਇਆ ਜਾਣਕੇ ਸਿਖ ਸੇਵਕਾਂ ਨੂੰ ਏਸ ਬਾਰੇ ਹਦਾਇਤ ਦੇਣਾ ਜ਼ਰੂਰੀ ਸਮਝਿਆ । ਏਸ ਸਿਖਿਆ ਦਾ ਸਾਰ ਬਾਬਾ ਸੁੰਦਰ ਜੀ ਨੇ ਲਿਖਿਆ ਹੈ ਕਿ ਸਤਿਗੁਰਾਂ ਇਹ ਉਚੇਚੀ ਤਾਕੀਦ ਕੀਤੀ ਕਿ ਮੇਰੇ ਮਰਨ ਤੇ ਰੋਣਾ ਪਿੱਟਣਾ ਨਹੀਂ ਤੇ ਦੂਸਰੇ ਕਿਸੇ ਕਿਸਮ ਦੀ ਰੀਤਿ-ਰਸਮ ਦੇ ਜਾਲ ਵਿਚ ਨਹੀਂ ਫਸਣਾ । ਹਾਂ, ਕੀਰਤਨ ਕਰਨਾ ਤੇ ਰੱਬੀ ਨਾਮ ਦੀ ਕਥਾ ਕਰਨਾ, ਇਹੋ ਸਾਡਾ ਕ੍ਰਿਆ ਕਰਮ ਹੈ ।

'ਅੰਤੇ ਸਤਿਗੁਰ ਬੋਲਿਆ, ਮੈਂ ਪਿਛੈ ਕੀਰਤਨ ਕਰਿਅਹੁ ਨਿਰਬਾਣ ਜੀਉ'
ਯਾ 'ਮਤ ਮੈਂ ਪਿਛੈ ਕੋਈ ਰੋਵਸੀ ਸੋ ਮੈਂ ਮੂਲ ਨ ਭਾਇਆ ।'

(ਰਾਮਕਲੀ ਸਦੁ, ਸੁੰਦਰ)

* ਬੇਦ ਪੁਰਾਨ ਕੂਪ ਜਲ ਜੈਸੇ । ਬਰੋਸਾਇ ਕੋਇਕ ਕਿਤਿ ਕੈਸੇ ।੨੭
ਸਤਿਗੁਰ ਬਾਨੀ ਮੇਘ ਸਮਾਨ । ਬਰਖੈ ਚਹੁੰ ਦਿਸਿ ਬਿਖੈ ਮਹਾਨ ।
(ਗੁ.ਪ੍ਰ. ਸੂ.ਰਾਸ ੧, ਅੰਸੂ ੪੬

9. ਜਿਥੋਂ ਤਕ ਇਸਤ੍ਰੀਆਂ ਨੂੰ ਸਾਂਵੇ ਅਧਿਕਾਰ ਦੇਣ ਦਾ ਤੱਲਕ ਹੈ, ਗੁਰੂ ਸਾਹਿਬ ਨੇ ਸੰਗਤ ਤੇ ਪੰਗਤ ਵਿਚ ਇਸਤ੍ਰੀਆਂ ਨੂੰ ਮਨੁਖ ਦੇ ਬਰਾਬਰ ਬਿਠਾਇਆ। ਪਰਦੇ ਦਾ ਰਿਵਾਜ ਉਨ੍ਹਾਂ ਨੂੰ ਅਲਹਿਦਾ ਕਰਦਾ ਸੀ, ਗੁਰੂ ਸਾਹਿਬ ਨੇ ਪੰਗਤ ਵਿਚ ਆਉਣ ਵਾਲੀ ਹਰ ਇਸਤਰੀ ਨੂੰ ਇਸ ਤੋਂ ਵਰਜਿਆ। ਰਾਜਾ ਹਰੀ ਪੁਰ ਦੀ ਰਾਣੀ ਆਦਤ ਵਸ ਸੰਗਤ ਵਿਚ ਮੁੜ ਘੁੰਡ ਕੱਢ ਬੈਠੀ ਲੇਕਿਨ ਗੁਰੂ ਸਾਹਿਬ ਉਸ ਦੇ ਝੱਲਪੁਣੇ ਤੇ ਮੁਸਕ੍ਰਾਏ ਤੇ ਉਹ ਆਪਣੇ ਆਪ ਸ਼ਰਮਿੰਦੀ ਹੋ ਕੇ ਬਾਹਰ ਚਲੀ ਗਈ ਤੇ ਮੁੜ ਸੁਰਤ ਸੰਭਾਲ ਕੇ ਗੁਰੂ-ਆਗਿਆ ਅਨੁਸਾਰ ਖੁਲ੍ਹੀ ਵਿਚਰਨ ਲਗੀ।

10. ਇਸ ਤੋਂ ਇਲਾਵਾ ਭਾਰਤੀ ਇਸਤ੍ਰੀਆਂ ਵਿਚ ਇਕ ਬੜੀ ਜ਼ਾਲਮ ਰਸਮ ਪ੍ਰਚਲਤ ਸੀ ਕਿ ਜਿਸਦਾ ਮੋਢੀ ਆਦਮੀ ਸੀ। ਉਹ ਇਹ ਕਿ ਔਰਤ ਆਪਣੇ ਮੋਏ ਪਤੀ ਦੀ ਲਾਸ਼ ਨਾਲ ਜ਼ਿੰਦਾ ਜਲ ਜਾਵੇ। ਇਸਨੂੰ 'ਸਤੀ ਦੀ ਰਸਮ' ਕਹਿੰਦੇ ਸਨ। ਗੁਰੂ ਸਾਹਿਬ ਨੇ ਏਸ ਰਸਮ ਦਾ ਸਖਤੀ ਨਾਲ ਵਿਰੋਧ ਕੀਤਾ ਤੇ ਕਿਹਾ, 'ਸਤੀ ਉਹ ਨਹੀਂ ਜੋ ਸਮਾਜ ਦੇ ਦਬਾਉ ਹੇਠ ਆ ਕੇ ਆਪਣਾ ਆਪ ਸਾੜ ਬਹਿੰਦੀ ਹੈ, ਸਗੋਂ ਸੱਚੀ ਸਤੀ ਉਹ ਹੈ, ਜੋ ਆਪਣੇ ਪਤੀ ਦੇ ਵਿਛੋੜੇ ਵਿਚ ਹੀ ਆਪਣਾ ਆਪ ਸਾੜ ਸੁਕਾ ਲੈਂਦੀ ਹੈ। ਸੁਚੱਜੀ ਇਸਤਰੀ ਦਾ ਗਹਿਣਾ ਸੀਲ ਤੇ ਸੰਤੋਖ ਹੈ।'

'ਸਤੀਆ ਏਹ ਨ ਆਖੀਅਨਿ, ਜਿ ਮੜਿਆ ਲਗਿ ਜਲੰਨਿ।
ਨਾਨਕ ਸਤੀਆ ਜਾਣੀਅਨਿ, ਜਿ ਬਿਰਹਾ ਚੋਟ ਮਰੰਨਿ।'
'ਭੀ ਸੋ ਸਤੀਆ ਜਾਣੀਅਨਿ, ਸੀਲ ਸੰਤੋਖ ਰਹੰਨਿ।
ਸੇਵਨਿ ਸਾਂਈ ਆਪਣਾ, ਨਿਤ ਉਠਿ ਸੰਮਾਲੰਨਿ।'

(ਵਾਰ ਸੂਹੀ 3)

ਭਾਵੇਂ ਬਾਦਸ਼ਾਹ ਅਕਬਰ ਨੇ ਕਾਨੂੰਨ ਰਾਹੀਂ ਏਸ ਰਸਮ ਨੂੰ ਰੋਕਣ ਦਾ ਕੁਝ ਉਪਰਾਲਾ ਵੀ ਕੀਤਾ ਪਰ ਗੁਰੂ ਅਮਰਦਾਸ ਜੀ ਨੇ ਵਿਚਾਰਧਾਰਕ ਪੱਧਰ ਉਤੇ ਲੋਕਾਂ ਨੂੰ ਇਸ ਗੱਲ ਲਈ ਤਿਆਰ ਕੀਤਾ ਕਿ ਇਹ ਰੀਤਿ ਗ਼ਲਤ ਹੈ ਤੇ ਇਸ ਨਾਲ ਖ਼ਾਹਮਖ਼ਾਹ ਇਕ ਜੀਉਂਦੇ-ਜਾਗਦੇ ਪ੍ਰਾਣੀ ਨੂੰ ਅੱਗ ਵਿਚ ਝੋਕਿਆ ਜਾਂਦਾ ਹੈ ਜੋ ਠੀਕ ਨਹੀਂ। ਇਹ ਖਿਆਲ ਸਾਡੇ ਸ਼ਾਸਤ੍ਰਾਂ ਨੇ ਹੀ ਪ੍ਰਚਾਰਿਆ ਸੀ ਕਿ ਸਤੀ ਹੋਣ ਵਾਲੀ ਔਰਤ ਸਿੱਧੀ ਸੁਰਗਾਂ ਨੂੰ ਜਾਂਦੀ ਹੈ। 'ਪ੍ਰਾਸ਼ਰ ਸਿੰਮ੍ਰਤੀ' ਦੇ ਚੌਥੇ ਅਧਿਆਇ ਵਿਚ ਲਿਖਿਆ ਹੈ ਕਿ 'ਪਤੀ ਨਾਲ ਸਤੀ ਹੋਣ ਵਾਲੀ ਨਾਰੀ ਉਤਨੇ ਵਰ੍ਹੇ ਸੁਰਗ ਵਿਚ ਬਿਤਾਉਂਦੀ ਹੈ, ਜਿਤਨੇ ਪਤੀ ਦੇ ਰੋਮ ਹੁੰਦੇ ਹਨ।'

ਕਈ ਕਹਿੰਦੇ ਸਨ ਕਿ ਇਸਤ੍ਰੀ ਮਾਇਆ ਹੈ, ਇਹ ਪੁਰਖ ਦੇ ਨਾਲ ਹੀ ਖ਼ਤਮ ਹੋ ਜਾਵੇ ਤਾਂ ਚੰਗਾ ਹੈ, ਨਹੀਂ ਤਾਂ ਇਹ ਹੋਰ ਕਿਸੇ ਨੂੰ ਦੂਸ਼ਿਤ ਕਰੇਗੀ।'

ਇਸ ਕਿਸਮ ਦੇ ਘਟੀਆ ਤੇ ਹੌਛੇ ਖਿਆਲ ਪ੍ਰਚਾਰ ਕੇ ਇਸਤਰੀ ਦਾ ਅਪਮਾਨ ਕੀਤਾ ਜਾਂਦਾ ਰਿਹਾ ਹੈ ਤੇ ਉਸਦੀ ਜਾਨ ਲੈਣਾ ਵੀ ਇਕ ਤਰ੍ਹਾਂ ਧਰਮ ਕਰਮ

ਸਮਝਿਆ ਗਿਆ ਹੈ । ਹੋ ਸਕਦਾ ਹੈ ਕਿਸੇ ਰਾਜਪੂਤ ਸਰੇਣੀ ਨੇ ਕਿਸੇ ਸਮੇਂ ਇਸਤ੍ਰੀਆਂ ਦੇ ਸਤ ਸਨਮਾਨ ਨੂੰ ਬਚਾਉਣ ਲਈ ਇਹ ਰਸਮ ਚਾਲੂ ਰਖੀ ਹੋਵੇ ਪਰ ਇਸ ਤਰ੍ਹਾਂ ਕਰਕੇ ਹਰ ਇਸਤ੍ਰੀ ਨੂੰ ਧਿੰਗੋਜ਼ੋਰੀ ਜੀਉਂਦਿਆਂ-ਜੀ ਫੂਕ ਛੱਡਣਾ ਜ਼ਿੰਦਗੀ ਦੇ ਅਧਿਕਾਰ ਤੇ ਛਾਪਾ ਮਾਰਨਾ ਹੈ, ਜਿਸਦਾ ਕਿਸੇ ਨੂੰ ਹੱਕ ਨਹੀਂ । ਸੋ ਇਸ ਮਾੜੀ ਰਸਮ ਨੂੰ ਪੰਜਾਬ ਵਿਚ ਬੰਦ ਕਰਨ ਦੇ ਜਤਨ ਕੀਤੇ ਗਏ ਤੇ ਗੁਰੂ ਅਮਰਦਾਸ ਇਸਦੇ ਮੋਢੀ ਸਨ । ਇਸੇਤਰ੍ਹਾਂ ਉਨ੍ਹਾਂ ਅੰਤਰ-ਜਾਤੀ ਵਿਵਾਹ ਵੀ ਕੀਤੇ ਤੇ ਗਰੀਬਾਂ ਅਮੀਰਾਂ ਦੀਆਂ ਸਾਂਝਾਂ ਜੋੜੀਆਂ । ਗੋਇੰਦਵਾਲ ਇਕ ਨਵੀਂ ਬਸਤੀ ਸੀ, ਜਿਸ ਵਿਚ ਨਵੇਂ ਸਮਾਜ ਦੇ ਨੇਮਾਂ ਨੂੰ ਮੰਨਣ ਵਾਲੇ ਹੀ ਆ ਕੇ ਵਸਦੇ ਸਨ ਕਿਉਂਕਿ ਉਨ੍ਹਾਂ ਨੂੰ ਪੁਰਾਤਨ-ਪੰਥੀ ਪਰਵਾਣ ਨਹੀਂ ਸੀ ਕਰਦੇ । ਉਨ੍ਹਾਂ ਲਈ ਗੁਰੂ ਹੀ ਨਿਮਾਣਿਆਂ ਦਾ ਮਾਣ, ਨਿਥਾਵਿਆਂ ਦਾ ਥਾਂ ਸੀ । ਦੂਜੇ ਸ਼ਬਦਾਂ ਵਿਚ ਸਿਖ ਲਹਿਰ ਸਮਾਜ ਦੇ ਪਤਿਤ ਤੇ ਦਲਿਤ ਲੋਕਾਂ ਨੂੰ ਉਠਾਉਣ ਲਈ ਸੀ ਤੇ ਤੀਸਰੇ ਸਤਿਗੁਰਾਂ ਇਸ ਨਵੇਂ ਸਮਾਜ ਦੇ ਨਿਰਮਾਣ ਵਿਚ ਵਿਸ਼ੇਸ਼ ਹਿੱਸਾ ਪਾਇਆ ।

ਇਕ ਗੱਲ ਹੋਰ, ਨਵੇਂ ਸਮਾਜ ਦੀ ਉਸਾਰੀ ਲਈ ਸਹਿਨਸ਼ੀਲਤਾ ਤੇ ਸ਼ਾਂਤੀ ਰੱਖਣਾ ਬਹੁਤ ਜ਼ਰੂਰੀ ਹੈ ਕਿਉਂਕਿ ਪੁਰਾਣੇ ਰੂੜ੍ਹੀਵਾਦੀ ਲੋਕ ਕਈ ਨਵੀਆਂ ਗੱਲਾਂ ਦੀ ਨਿਖੇਧੀ ਕਰਦੇ ਤੇ ਸਦਾ ਅੱਗਰਗਾਮੀ ਰੁਚੀਆਂ ਨੂੰ ਬੁਰਾ ਭਲਾ ਕਹਿੰਕੇ ਖੁਸ਼ ਹੁੰਦੇ ਹਨ, ਇਹ ਇਕ ਸੁਭਾਵਕ ਗੱਲ ਹੈ । ਗੁਰੂ ਅਮਰਦਾਸ ਇਸ ਹਾਲਤ ਤੋਂ ਵਾਕਿਫ ਸਨ । ਇਸ ਕਰਕੇ ਉਨ੍ਹਾਂ ਸਿਖਾਂ ਨੂੰ ਉਚੇਚੇ ਤੌਰ ਤੇ ਸਹਿਨਸ਼ੀਲ ਤੇ ਸ਼ਾਂਤਮਈ ਰਹਿਣ ਦੀ ਤਾਕੀਦ ਕੀਤੀ । ਜਦੋਂ ਆਪ ਗੁਰਗੱਦੀ ਤੇ ਬੈਠੇ ਤਾਂ ਦਾਸੂ ਨੇ ਕ੍ਰੋਧ ਵਿਚ ਆ ਕੇ ਲੱਤ ਮਾਰੀ ਪਰੰਤੂ ਸਤਿਗੁਰਾਂ ਇਸਦਾ ਬੁਰਾ ਨਹੀਂ ਮਨਾਇਆ ਸਗੋਂ ਕਿਹਾ ਕਿ 'ਆਪ ਗੁਰੂ ਕੇ ਸਾਹਿਬਜ਼ਾਦੇ ਹੋ, ਮੇਰਾ ਤਨ ਤਾਂ ਸੇਵਾ ਟਹਿਲ ਕਰਦਿਆਂ ਜ਼ਰਾ ਕਠੋਰ ਹੋਇਆ ਹੋਇਆ ਹੈ, ਆਪਦੇ ਚਰਨਾਂ ਤੇ ਸੱਟ ਲਗੀ ਹੋਵੇਗੀ, ਖਿਮਾ ਕਰਨਾ ।' ਫਿਰ ਇਕ ਮੌਕਾ ਆਇਆ ਤਾਂ ਸਿਖ ਘੜੇ ਲੈ ਕੇ ਲੰਗਰ ਲਈ ਪਾਣੀ ਲੈਣ ਦਰਿਆ ਤੇ ਜਾਂਦੇ ਤਾਂ ਸ਼ੇਖਾਂ ਦੇ ਸ਼ਰਾਰਤੀ ਮੁੰਡੇ ਗੁਲੇਲੇ ਮਾਰ ਮਾਰ ਘੜੇ ਭੰਨ ਦਿੰਦੇ । ਸਤਿਗੁਰਾਂ ਕਿਹਾ, 'ਆਪਾਂ ਝਗੜਨਾ ਨਹੀਂ, ਮਸ਼ਕਾਂ ਲੈ ਲਓ ।' ਫਿਰ ਮਸ਼ਕਾਂ ਨੂੰ ਵੀ ਤੀਰਾਂ ਨਾਲ ਵਿੰਨ੍ਹਿਆ ਗਿਆ ਤੇ ਸਿਖ ਸੰਗਤਾਂ ਨੂੰ ਪਰੇਸ਼ਾਨੀ ਵਿਚ ਪਾਇਆ ਗਿਆ । ਲੇਕਿਨ ਗੁਰੂ ਸਾਹਿਬ ਨੇ ਸਿਖਾਂ ਨੂੰ ਫਿਰ ਤਾਕੀਦ ਕੀਤੀ ਕਿ ਤੁਸੀਂ ਲੋਹੇ ਦੀਆਂ ਗਾਗਰਾਂ ਰਖ ਲਓ । ਚੁਨਾਂਚਿ ਸਿਖਾਂ ਨੇ ਘੜਿਆਂ ਤੇ ਮਸ਼ਕਾਂ ਦੀ ਥਾਂ ਲੋਹ ਗਾਗਰਾਂ ਬਣਾ ਲਈਆਂ ਲੇਕਿਨ ਸ਼ਰਾਰਤੀ ਸ਼ੇਖ ਫੇਰ ਵੀ ਛੇੜਛਾੜ ਕਰਦੇ ਰਹੇ । ਇਸ ਤਰ੍ਹਾਂ ਬਜ਼ੁਰਗ ਸਤਿਗੁਰੂ ਨੇ ਸਦਾ ਸਿਖਾਂ ਨੂੰ ਸਹਿਨਸ਼ੀਲਤਾ ਦਾ ਹੀ ਸਬਕ ਦਿਤਾ । ਇਹ ਇਕ ਬਹੁਤੀ ਜ਼ਰੂਰੀ ਗੱਲ ਸੀ ਕਿਉਂਕਿ ਜਦੋਂ ਕੋਈ ਨਵੀਂ ਲਹਿਰ ਉਠਦੀ ਹੈ, ਉਸਦੇ ਵਿਰੋਧੀ ਵੀ ਨਾਲ ਹੀ ਉਠਦੇ ਹਨ । ਸਿਆਣੇ ਉਸ ਵਿਰੋਧ ਦੇ ਬਿਖੇੜੇ ਨੂੰ ਛਡ ਕੇ

ਅਗੇ ਵਧਦੇ ਜਾਂਦੇ ਤੇ ਸਾਥੀਆਂ ਨੂੰ ਵੀ ਨਾਲ ਲੈਂਦੇ ਜਾਂਦੇ ਹਨ। ਉਨ੍ਹਾਂ ਦਾ ਮਨ ਨਵੀਂ ਪ੍ਰਾਪਤੀ ਦੇ ਹੁਲਾਰੇ ਨਾਲ ਭਰਪੂਰ ਹੁੰਦਾ ਹੈ ਤੇ ਉਹ ਰਾਤ ਦਿਨ ਇਹੋ ਗਾਉਂਦੇ ਹਨ :—

'ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ।'
ਸਤਿਗੁਰ ਤ ਪਾਇਆ ਸਹਜ ਸੇਤੀ, ਮਨ ਵਜੀਆ ਵਾਧਾਈਆ।'

(ਰਾਮਕਲੀ ਅਨੰਦ 3)

# (ਪ) ਬਾਣੀ ਦਾ ਨਿਰਮਾਤਾ ਗੁਰੂ

ਗੁਰੂ ਅਮਰਦਾਸ ਜੀ ਦੀ ਬਾਣੀ ਦੇ ਛੰਦਾਂ ਦੀ ਗਿਣਤੀ ਡਾ. ਚਰਨ ਸਿੰਘ ਨੇ ਬਾਣੀ ਬਿਉਰਾ ਵਿਚ (ਚੱਕ੍ਰ ਨੰ: 44) 907, ਭਾਈ ਕਾਨ੍ਹ ਸਿੰਘ ਨੇ 'ਮਹਾਨ ਕੋਸ਼' ਵਿਚ (ਪੰਨਾ 327) 869 ਤੇ ਡਾ, ਬਲਬੀਰ ਸਿੰਘ ਨੇ 'ਨਿਰੁਕਤ' ਵਿਚ (ਪੰਨਾ 331) 870 ਦਰਜ ਕੀਤੀ ਹੈ। ਗੁਰੂ ਸਾਹਿਬ ਦੇ ਸਾਮ੍ਹਣੇ ਗੁਰੂ ਨਾਨਕ-ਬਾਣੀ 19 ਰਾਗਾਂ ਵਿਚ ਰਚੀ ਹੋਈ ਸੀ ਤੇ ਗੁਰੂ ਅਮਰਦਾਸ ਜੀ ਨੇ ਦੋ ਰਾਗ—ਤਿਲੰਗ ਤੇ ਤੁਖਾਰੀ ਛਡ ਕੇ ਇਨ੍ਹਾਂ 17 ਰਾਗਾਂ ਵਿਚ ਬਾਣੀ ਉਚਾਰੀ—

ਸਿਰੀ, ਮਾਝ, ਗਉੜੀ, ਆਸਾ, ਗੂਜਰੀ, ਵਡਹੰਸ, ਸੋਰਠਿ ਧਨਾਸਰੀ, ਸੂਹੀ, ਬਿਲਾਵਲ, ਰਾਮਕਲੀ, ਮਾਰੂ, ਭੈਰਉ, ਬਸੰਤ, ਸਾਰੰਗ, ਮਲਾਰ ਤੇ ਪ੍ਰਭਾਤੀ।

ਇਸ ਰਚਨਾਵਲੀ ਵਿਚ ਦੁਪਦੇ, ਚਉਪਦੇ, ਅਸਟਪਦੀਆਂ, ਸੋਲਹੇ, ਛੰਤ ਤੇ ਸਲੋਕ ਆਦਿ ਤੋਂ ਇਲਾਵਾ ਜੋ ਵਿਸ਼ੇਸ ਬਾਣੀਆਂ ਰਚੀਆਂ ਗਈਆਂ, ਉਹ ਇਹ ਹਨ—

| | | |
|---|---|---|
| (1) | ਅਨੰਦ (ਰਾਮਕਲੀ) | 38 ਛੰਦ=2+40 |
| (2) | ਪਟੀ (ਆਸਾ) | 18 ਬੰਦ |
| (3) | ਵਾਰ ਸਤ (ਬਿਲਾਵਲ) | 10 ਬੰਦ |
| (4) | ਅਲਾਹੁਣੀ (ਵਡਹੰਸ) | 4 ਛੰਤ |
| (5) | ਵਾਰ ਗੂਜਰੀ | 22 ਪਉੜੀਆਂ |
| (6) | ਵਾਰ ਸੂਹੀ | 20 ਪਉੜੀਆਂ |
| (7) | ਵਾਰ ਰਾਮਕਲੀ | 21 ਪਉੜੀਆਂ |
| (8) | ਵਾਰ ਮਾਰੂ | 22 ਪਉੜੀਆਂ |

### 1. ਅਨੰਦ

ਇਸ ਬਾਣੀ ਦੀ ਰਚਨਾ ਬਾਰੇ ਇਕ ਰਵਾਇਤ ਬੜੀ ਪ੍ਰਸਿੱਧ ਹੈ ਕਿ ਗੁਰੂ ਜੀ ਨੇ ਆਪਣੇ ਪੋਤਰੇ ਨੰਦ ਦੇ ਜਨਮ ਸਮੇਂ ਇਹ ਉਚਾਰੀ ਸੀ ਲੇਕਿਨ ਇਸ ਗੱਲ ਦੀ ਅੰਦਰਲੀ ਗਵਾਹੀ ਪ੍ਰਾਪਤ ਨਹੀਂ। ਇਤਿਹਾਸ ਵਿਚ ਇਹ ਵੀ ਆਇਆ ਹੈ

ਕਿ ਸਤਿਗੁਰਾਂ 38 ਪਉੜੀਆਂ ਰਚੀਆਂ, 39ਵੀਂ ਪਉੜੀ ਗੁਰੂ ਰਾਮਦਾਸ ਜੀ ਤੇ 40ਵੀਂ ਪਉੜੀ ਗੁਰੂ ਅਰਜਨ ਦੇਵ ਕਿਰਤ ਹੈ। ਇਹ ਰਵਾਇਤ ਠੀਕ ਜਾਪਦੀ ਹੈ ਕਿਉਂਕਿ ਗੋਇੰਦਵਾਲ ਵਾਲੀ ਲਿਖਤੀ ਪੋਥੀ ਵਿਚ 38 ਪਉੜੀਆਂ ਹੀ ਹਨ। ਜਪੁ ਦੀਆਂ 38 ਪਉੜੀਆਂ ਹੋਨ, ਮਾਲੂਮ ਹੁੰਦਾ ਹੈ ਇਸੇ ਦਾ ਆਦਰਸ਼ ਲੈ ਕੇ ਇਹ ਬਾਣੀ ਰਚੀ ਗਈ। ਇਹ ਠੀਕ ਹੈ ਕਿ ਜਪੁ ਦਾ ਵਿਸ਼ਾਵਸਤੂ 'ਕਿਵ ਸਚਿਆਰਾ ਹੋਈਐ' ਦੇ ਸਵਾਲ ਨਾਲ ਚਲਦਾ ਤੇ ਫਿਰ ਸਚਖੰਡ-ਪ੍ਰਾਪਤੀ ਦਾ ਉੱਚਾ ਕਲਸ ਸਜਾਉਂਦਾ ਰਚਨਾ ਦੀ ਸਮਾਪਤੀ ਕਰਦਾ ਹੈ ਲੇਕਿਨ 'ਅਨੰਦ' ਵਿਚ ਅਜੇਹੀ ਕੋਈ ਸਮੱਸਿਆ ਨਹੀਂ ਉਠਾਈ ਗਈ ਸਗੋਂ ਮੁਢ ਵਿਚ ਹੀ ਪੂਰਨ ਤ੍ਰਿਪਤੀ, ਸੰਤੁਸ਼ਟਤਾ ਜਾਂ ਤਸੱਲੀ ਦਾ ਇਜ਼ਹਾਰ ਕੀਤਾ ਗਿਆ ਹੈ ਕਿ ਗੁਰੂ ਦੀ ਪ੍ਰਾਪਤੀ ਨਾਲ ਅਜੇਹਾ ਪਰਮਾਨੰਦ ਮਿਲਿਆ ਹੈ ਕਿ ਚਾਰੇ ਪਾਸੇ ਖੁਸ਼ੀ ਦੇ ਸ਼ਾਦਿਆਨੇ ਵੱਜ ਰਹੇ ਹਨ। ਇਹ ਇਕ ਤਰ੍ਹਾਂ ਦਾ ਮੰਗਲਾਚਰਣ ਵੀ ਕਿਹਾ ਜਾ ਸਕਦਾ ਹੈ ਲੇਕਿਨ ਇਸਤੋਂ ਫੌਰਨ ਬਾਦ ਮਨ ਨੂੰ ਤਾਕੀਦ ਸ਼ੁਰੂ ਹੋ ਜਾਂਦੀ ਹੈ ਕਿ ਤੂ ਆਪਣਾ ਰਿਸ਼ਤਾ, ਸਰਬ-ਕਲਾ-ਸਮੱਰਥ ਨਾਲ ਜੋੜਨਾ ਹੈ ਜਿਸਦੇ ਘਰ ਕਿਸੇ ਚੀਜ਼ ਦਾ ਘਾਟਾ ਨਹੀਂ। ਇਸੇ ਤਰ੍ਹਾਂ ਅੰਤ ਵਿਚ ਸਰੀਰ ਅਤੇ ਸਮੂੰਹ ਇੰਦ੍ਰਿਆਂ ਨੂੰ ਪਰਮੇਸਰ-ਪਰਾਇਣ ਹੋਣ ਤੇ ਚੰਗਾ ਸ਼ਿਸ਼ਟਾਚਾਰ ਨਿਭਾਉਣ ਦੀ ਪ੍ਰੇਰਨਾ ਹੈ ਤਾਂ ਹੀ ਚੰਗੇ ਭਗਤ, ਗੁਰਮੁਖ ਜਾਂ ਸਨਮੁਖ ਸਿਖ ਹੋਇਆ ਜਾ ਸਕਦਾ ਹੈ।

ਭਾਵੇਂ ਪੁਰਾਣੇ ਸ਼ਾਸਤ੍ਰਾਂ, ਸਿੰਮ੍ਰਤੀਆਂ ਨੇ ਕਈ ਕਿਸਮ ਦੇ ਆਚਾਰ ਵਿਹਾਰ ਦੀ ਚਰਚਾ ਕੀਤੀ ਹੈ ਪਰ ਉਹ ਸਕਾਰਥੀ ਨਹੀਂ ਜਾਪਦੀ : ਗੁਰੂ ਨੇ ਬਾਣੀ ਦੁਆਰਾ ਇਕ ਬੜੀ ਸ੍ਰੇਸ਼ਟ ਸੇਧ ਦਿਤੀ ਹੈ, ਉਸੇ ਨੂੰ ਪਰਵਾਣ ਕਰਨਾ ਬਣਦਾ ਹੈ। ਗੁਰੂ ਰਾਮਦਾਸ ਜੀ ਨੇ ਇਸ 'ਅਨੰਦ' ਨੂੰ ਖੁਸ਼ੀ ਦਾ ਗੀਤ (ਸੋਹਲਾ) ਕਿਹਾ ਹੈ ਕਿਉਂਕਿ ਇਸ ਵਿਚ ਸਭਨਾਂ ਦੇ ਮਾਲਕ ਸੱਚ ਦਾ ਨਿਰੂਪਣ ਹੈ। ਗੁਰੂ ਅਰਜਨ ਸਾਹਿਬ ਇਸ ਬਾਣੀ ਨੂੰ 'ਦੂਖ ਰੋਗ ਸੰਤਾਪ ਦੂਰ ਕਰਨ ਵਾਲੀ' ਬਾਣੀ ਕਹਿੰਦੇ ਹਨ। ਇਸੇ ਕਰਕੇ ਸਿਖਾਂ ਵਿਚ ਹਰ ਖੁਸ਼ੀ ਗ਼ਮੀ ਦੇ ਮੌਕੇ ਇਸਦਾ ਗਾਇਨ ਪ੍ਰਚਲਤ ਹੈ।

## 2. ਪਟੀ

ਵਰਣਮਾਲਾ ਦੇ ਆਧਾਰ ਤੇ ਰਚੀ ਗਈ ਬਾਣੀ 'ਪਟੀ' ਹੈ। ਗੁਰੂ ਨਾਨਕ ਸਾਹਿਬ ਨੇ ਆਸਾ ਰਾਗ ਵਿਚ ਪਟੀ ਲਿਖੀ, ਇਸੇ ਤੋਂ ਪ੍ਰੇਰਿਤ ਹੋਕੇ ਤੀਸਰੇ ਸਤਿਗੁਰਾਂ 18 ਬੰਦਾਂ ਦੀ ਇਹ ਰਚਨਾ ਕੀਤੀ। ਇਹ ਸਾਰੀ ਪਟੀ ਪਾਂਧੇ ਨੂੰ ਸੰਬੋਧਨ ਹੈ ਕਿ ਤੂੰ ਅਸਲ ਲਿਖਤ-ਪੜ੍ਹਤ ਜਾਂ ਹਿਸਾਬ-ਕਿਤਾਬ ਤੋਂ ਜਾਣੂ ਨਹੀਂ, ਇਸ ਕਰਕੇ ਤੇਰੀ ਗਲਤ ਸਿਖਿਆ ਕਾਰਣ ਤੇਰੇ ਚੇਲੇ ਚਾਟੜਿਆਂ ਨੂੰ ਵੀ ਔਝੜ ਵਿਚ ਭਟਕਣਾ ਪਵੇਗਾ। ਇਸਤੋਂ ਇਲਾਵਾ ਜੋ ਧਾਰਮਿਕ ਤੇ ਸਮਾਜਿਕ ਰਸਮਾਂ ਰੀਤਾਂ ਤੂੰ ਕਰਦਾ ਕਰਾਉਂਦਾ ਹੈਂ, ਉਹ ਵੀ ਸਾਰਥਿਕ ਨਹੀਂ।

### 3. ਅਲਾਹੁਣੀ

ਇਹ ਸ਼ੋਕ-ਗੀਤ ਹੈ ਜੋ ਵਿਛੜੇ ਸਨੇਹੀ ਦੀ ਯਾਦ ਵਿਚ ਵੈਣ ਪਾਉਂਦਾ ਚਲਦਾ ਹੈ। ਰਾਗ ਵਡਹੰਸ ਵਿਚ ਗੁਰੂ ਨਾਨਕ ਸਾਹਿਬ ਨੇ ਅਲਾਹੁਣੀ ਲਿਖੀ ਹੈ, ਇਸੇ ਤੋਂ ਪ੍ਰੇਰਿਤ ਹੋਕੇ ਗੁਰੂ ਅਮਰਦਾਸ ਜੀ ਨੇ ਚਾਰ ਛੰਤ ਰਚੇ, ਭਾਵੇਂ ਇਨ੍ਹਾਂ ਤੇ ਇਹ ਸਿਰਲੇਖ ਨਹੀਂ ਪਰ ਛੰਤ ਰੂਪ ਵਿਚ ਹੋਣ ਕਾਰਨ ਆਪ ਨੇ 'ਕੰਤ ਕਾਮਣਿ' ਦਾ ਪ੍ਰਤੀਕ ਲਿਆ ਹੈ ਤੇ ਨਾਲ ਥਾਂ ਥਾਂ ਮੌਤ ਦੀ ਵੀ ਯਾਦ ਕਰਾਈ ਹੈ।

### 4. ਵਾਰ ਸਤ

ਗਉੜੀ ਰਾਗ ਵਿਚ 8 ਬੰਦਾਂ ਦਾ 'ਵਾਰ ਕਬੀਰ ਜੀਉਂ ਮੌਜੂਦ ਹੈ। ਗੁਰੂ ਅਮਰਦਾਸ ਜੀ ਨੇ ਬਿਲਾਵਲ ਰਾਗ ਵਿਚ 'ਵਾਰ ਸਤ' ਰਚਿਆ ਹੈ ਜਿਸਦੇ ਦਸ ਦਸ ਬੰਦਾਂ ਦੇ ਦੋ ਛੰਦ ਹਨ । ਇਹ ਰਚਨਾ ਭਾਵੇਂ ਦਿਨਾਂ ਦੇ ਆਧਾਰ ਤੇ ਕੀਤੀ ਗਈ ਹੈ ਪਰ ਸਾਡੇ ਦੇਸ਼ ਵਿਚ ਸ਼ਗਨ ਅਪਸ਼ਗਨ ਦਾ ਬੜਾ ਵਿਚਾਰ ਹੈ ਕਿ ਫਲਾਨੇ ਦਿਨ ਹੀ ਫਲਾਨਾਂ ਕੰਮ ਕਰਨਾ ਠੀਕ ਹੈ, ਅਮਕੇ ਦਿਨ ਨਹੀਂ। ਲੇਕਿਨ ਸਤਿਗੁਰੂ ਇਹ ਗੱਲ ਪਰਵਾਣ ਨਹੀਂ ਕਰਦੇ, ਉਹ ਕਹਿੰਦੇ ਹਨ, ਸਭੇ ਥਿਤਾਂ ਤੇ ਵਾਰ ਚੰਗੇ ਹਨ ਜੇ ਸ਼ਬਦ ਦਾ ਆਸਰਾ ਲਿਆ ਜਾਵੇ, ਬਾਕੀ ਸਭ ਮੰਨਤਾ ਭਰਮ ਤੇ ਬੇਸਮਝੀ ਹੈ।

'ਥਿਤੀ ਵਾਰ ਸਭਿ ਸਬਦਿ ਸੁਹਾਏ। ਸਤਿਗੁਰ ਸੇਵੇ ਤਾਂ ਫਲੁ ਪਾਏ।' ਜਾਂ

'ਸਤਿਗੁਰ ਬਾਝਹੁ ਅੰਧੁ ਗੁਬਾਰੁ। ਥਿਤੀ ਵਾਰ ਸੇਵਹਿ ਮੁਗਧ ਗਵਾਰ। 10।

ਸੋ ਦਿਨਾਂ ਥਿਤਾਂ ਨੂੰ ਮੰਨਣਾ ਭਰਮ ਵਹਿਮ ਤੋਂ ਵਧ ਕੁਝ ਵੀ ਨਹੀਂ। ਅਜੇਹਾ ਸਪਸ਼ਟ ਲਿਖਣ ਵਾਲੇ ਸਤਿਗੁਰੂ ਦੇ ਨਾਂ ਤੇ ਕਈ ਅਗਿਆਨੀਆਂ ਜਾਅਲੀ ਚੀਜ਼ਾਂ ਲਿਖਕੇ ਆਪਣੀ ਕਮਅਕਲੀ ਦਾ ਸਬੂਤ ਦਿਤਾ ਹੈ ਜੇਹਾ ਕਿ ਇਕ ਹੱਥ-ਲਿਖਤ (ਭਾਸ਼ਾ ਵਿਭਾਗ ਪਟਿਆਲਾ) ਵਿਚ ਇਉਂ ਦਰਜ ਹੈ— 'ਬੋਲਣਾ ਗੁਰੂ ਅਮਰਦਾਸ ਜੀ ਕਾ—ਜਿ ਆਇਤਵਾਰ ਕਿਤੈ ਜਾਣਾ ਹੋਵੈ ਤਾ ਪਾਨ ਖਾਇ ਜਾਵਣਾ। ੧। ਸੋਮਵਾਰ ਕਿਤੇ ਜਾਵਣਾ ਹੋਵੇ ਤਾਂ ਦਰਪਨ ਦੇਖਿ ਜਾਵਣਾ'। ੨।' ਵਗ਼ੈਰਾ (ਦੇਖੋ, ਮੇਰੀ ਪੁਸਤਕ ਪ੍ਰਾਚੀਨ ਪੰਜਾਬੀ ਗੱਦ, ਪੰਨਾ 27)।

### 5. ਵਾਰ ਗੂਜਰੀ

22 ਪਉੜੀਆਂ ਦੀ ਰਚਨਾ ਹੈ। ਸ੍ਰਿਸਟੀ ਦੇ ਅਰੰਭ ਤੋਂ ਲੈਕੇ ਕਿਵੇਂ ਉਸ ਪ੍ਰਭੂ ਨੇ ਸਾਰਾ ਵਿਸਤਾਰ ਕੀਤਾ; ਇਸਦਾ ਵਰਣਨ ਹੈ। ਅੱਗੇ ਜਾਕੇ ਅਵਤਾਰਵਾਦ ਦਾ ਵੀ ਖੰਡਨ ਹੈ ਕਿ ਇਹ ਬੇਚਾਰੇ ਅਵਤਾਰ ਵੀ ਰਾਜਿਆਂ ਵਾਂਙ ਪਰਸਪਰ ਲੜਦੇ ਭਿੜਦੇ ਰਹੇ ਹਨ।

### 6. ਵਾਰ ਸੂਹੀ

20 ਪਉੜੀਆਂ ਹਨ, ਧਰਤੀ ਨੂੰ ਧਰਮਸਾਲ ਦੱਸਕੇ ਇਥੇ ਮੋਹ ਮਮਤਾ ਤੋਂ ਬਚਣ ਦੀ ਤਾਕੀਦ ਅਤੇ ਪ੍ਰੇਮ-ਭਗਤੀ ਨਿਭਾਉਣ ਤੇ ਜ਼ੋਰ ਹੈ।

7. **ਵਾਰ ਰਾਮਕਲੀ**

21 ਪਉੜੀਆਂ ਦੀ ਵਾਰ ਦੀ ਰਹਾਉ ਦੀ ਤੁਕ ਹੈ : –

'ਵਾਹੁ ਵਾਹੁ ਸਚੇ ਪਾਤਸ਼ਾਹ, ਤੂ ਸਚੀ ਨਾਈ ।'

ਪਰਮੇਸਰ ਦੀ ਉਸਤਤਿ ਤੋਂ ਬਾਦ ਜਿਸ ਨੁਕਤੇ ਤੇ ਵਧੇਰੇ ਜ਼ੋਰ ਹੈ, ਉਹ ਇਹ ਕਿ ਹਰੀ ਦਾ ਵਾਸਾ ਇਸ ਕਾਇਆ ਦੇ ਕੋਟ ਵਿਚ ਹੀ ਹੈ । ਇਸ ਲਈ ਬਾਹਰ ਢੂੰਡਣ ਦੀ ਥਾਂ ਅੰਦਰੋਂ ਲੱਭਣ ਦੀ ਲੋੜ ਹੈ ।

8. **ਵਾਰ ਮਾਰੂ**

ਇਹ 22 ਪਉੜੀਆਂ ਦੀ ਵਾਰ ਬੀਰ-ਰਸੀ ਢੰਗ ਨਾਲ ਸ਼ੁਰੂ ਹੁੰਦੀ ਹੈ ।

'ਗੁਰ ਤੇ ਗਿਆਨ ਪਾਇਆ, ਅਤਿ ਖੜਗੁ ਕਰਾਰਾ
ਦੂਜਾ ਭ੍ਰਮ ਗੜ੍ਹ ਕਟਿਆ, ਮੋਹ ਲੋਭ ਅਹੰਕਾਰਾ ।

ਇਸ ਵਿਚ ਸੱਚੇ ਸੂਰਮੇ ਦਾ ਲੱਛਣ ਇਹ ਦਿਤਾ ਹੈ :—

'ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ।੮।'

## (੬) ਵਿਚਾਰਧਾਰਾ

ਗੁਰੂ ਅਮਰਦਾਸ ਜੀ ਦੀ ਵਿਚਾਰਧਾਰਾ ਗੁਰੂ ਨਾਨਕ-ਚਿੰਤਨ ਦੀ ਹੀ ਵਿਆਖਿਆ ਤੇ ਵਿਸਥਾਰ ਹੈ । ਗੁਰੂ–ਵਿਚਾਰਧਾਰਾ ਜ਼ਿੰਦਗੀ ਦਾ ਸੰਜੋਗ ਰਚਣ ਵਾਲੀ ਹੈ, ਦਾਰਸ਼ਨਿਕ ਨਿਖੇੜ ਜਾਂ ਵੰਡ ਤੇ ਅਧਾਰਿਤ ਨਹੀਂ, ਅਧਿਆਤਮਕ ਤੇ ਭਾਵਾਤਮਕ ਏਕਤਾ ਇਸਦਾ ਮੂਲ ਅਧਾਰ ਹੈ । ਰਹੱਸਵਾਦੀ ਮਹਾਂਪੁਰਸ਼ਾਂ ਦੇ ਸਨਮੁਖ ਆਦਰਸ਼ ਇਹ ਰਿਹਾ ਹੈ ਕਿ ਜ਼ਿੰਦਗੀ ਦਾ ਪਰਮੇਸਰ ਨਾਲ ਤੇ ਮਨੁਖਾਂ ਦਾ ਪਰਸਪਰ ਸੰਜੋਗ ਸਿਰਜਿਆ ਜਾਵੇ । ਭਾਰਤ ਦੀ ਆਸਤਿਕ ਵਿਚਾਰਧਾਰਾ ਐਸੀ ਸੀ ਜੋ ਇਕ ਪਾਸੇ ਜੋੜਦੀ.ਪਰ ਦੂਜੇ ਪਾਸੇ ਤੋੜਦੀ ਸੀ । ਅਧਿਆਤਮਕ ਲੋਕ, ਜੀਵਨ ਤੋਂ ਉਪਰਾਮ ਰਹਿਣ ਨੂੰ ਤਰਜੀਹ ਦਿੰਦੇ ਸਨ । ਇਸ ਦੇ ਉਲਟ ਜੋ ਅਨੀਸ਼ੁਰਵਾਦੀ ਸਨ, ਉਹ ਰੱਬੀ ਸੰਜੋਗ ਕੋਈ ਉਦੇਸ਼ ਹੀ ਨਹੀਂ ਸੀ ਮੰਨਦੇ । ਸੋ ਆਸਤਿਕ ਤੇ ਨਾਸਤਿਕ ਵਿਚਾਰਧਾਰਾ ਇਕ ਦੂਜੇ ਦੀਆਂ ਵਿਰੋਧੀ ਸਨ । ਇਕ ਸੰਸਾਰਵਾਦੀ ਸੀ, ਪਰਮੇਸਰਵਾਦੀ ਨਹੀਂ ਸੀ । ਦੂਜੀ ਪਰਮੇਸਰਵਾਦੀ ਇਤਨੀ ਸੀ ਕਿ ਸੰਸਾਰ–ਜੀਵਨ ਨੂੰ ਤਿਲਾਂਜਲੀ ਦਿੰਦੀ ਸੀ । ਗੁਰੂ-ਚਿੰਤਨ ਦੀ ਇਕ ਮੌਲਿਕ ਵਿਸ਼ੇਸ਼ਤਾ ਹੈ ਕਿ ਇਹ ਅਧਿਆਤਮਵਾਦ ਨਾਲ ਓਤਪੋਤ ਹੁੰਦੀ ਸਮਾਜਕ ਜੀਵਨ ਤੋਂ ਉਪਰਾਮਤਾ ਨਹੀਂ ਸਿਖਾਉਂਦੀ ਸਗੋਂ ਜੀਵਨ–ਸੰਗ੍ਰਾਮ ਵਿਚ ਕਰਮਯੋਗੀ ਬਿਰਤੀ ਨਾਲ ਜੂਝਣ ਲਈ ਪ੍ਰੇਰਨਾ ਦਿੰਦੀ ਹੈ । ਗੁਰੂ ਅਮਰਦਾਸ ਜੀ ਨੇ ਇਸ ਕੁਦਰਤੀ ਜੀਵਨ ਨੂੰ 'ਸਹਜ' ਦਾ ਨਾਮ ਦਿਤਾ ਹੈ । ਗੁਰੂ ਸਾਹਿਬ ਇਸ ਗੱਲ ਲਈ ਭਲੀ ਭਾਂਤ ਚੇਤਨ ਸਨ ਕਿ ਆਤਮਕ ਵਿਕਾਸ ਪੂਰੀ ਤਰ੍ਹਾਂ ਸੰਭਵ ਨਹੀਂ ਜਿਤਨਾ ਚਿਰ ਸਮਾਜਕ, ਸਾਂਸਕ੍ਰਿਤਿਕ ਤੇ ਰਾਜਨੀਤਕ ਪਹਿਲੂਆਂ ਨੂੰ

ਧਿਆਨ ਗੋਚਰਾ ਨਾ ਕੀਤਾ ਜਾਵੇ। ਸਿਮਰਨ ਤੇ ਬੰਦਗੀ ਦੀ ਗੱਲ ਤਾਂ ਭਗਤੀ ਲਹਿਰ ਦੇ ਸਾਰੇ ਸੰਤ ਸਾਧੂ ਹੀ ਕਰਦੇ ਸਨ ਪਰ ਸੰਸਾਰ ਵਲੋਂ ਉਪਰਾਮ ਚਿਤ ਹੋ ਕੇ ਪਰ ਗੁਰੂ ਨਾਨਕ ਸਾਹਿਬ ਨੇ ਸੰਸਾਰਕ ਕਰਤੱਵਾਂ ਦੀ ਪਾਲਣਾ ਕਰਦਿਆਂ ਭਗਤੀ ਕਰਨ ਦੀ ਪ੍ਰੇਰਨਾ ਕੀਤੀ। ਮਨੁਖ ਇਕ ਸਮਾਜਕ ਜੀਵ ਹੈ, ਇਸ ਦੇ ਜੀਵਨ-ਨੇਮ ਇਜੇਹੇ ਸੋਚੇ ਹੀ ਨਹੀਂ ਜਾ ਸਕਦੇ ਜੋ ਇਸਨੂੰ ਅਲਗ-ਥਲਗ ਕਰਕੇ ਵਿਕਾਸ ਦਾ ਪੂਰਾ ਮਾਰਗ ਦਿਖਾ ਸਕਣ। ਸੋ ਸੰਪੂਰਨ ਮਨੁਖੀ ਵਿਕਾਸ ਲਈ ਸਮਾਜਕ ਯੋਜਨਾਬੰਦੀ ਨਿਹਾਇਤ ਜ਼ਰੂਰੀ ਸੀ, ਇਸਨੂੰ ਸਨਮੁਖ ਰਖਕੇ ਹੀ ਗੁਰੂ ਸਾਹਿਬ ਨੇ ਆਪਣੀ ਨਵੀਂ ਵਿਚਾਰਧਾਰਾ ਉਸਾਰੀ। ਇਸ ਵਿਚ ਜਿਥੇ ਮਨੁਖ ਦੇ ਵਿਅਕਤੀਗਤ ਵਿਕਾਸ ਲਈ ਸੇਧ ਮੌਜੂਦ ਹੈ, ਉਥੇ ਸਮਾਜਕ ਵਿਕਾਸ ਦੀ ਵੀ ਪੂਰੀ ਵਿਉਂਤ ਰੱਖੀ ਗਈ ਸੀ ਤਾਂ ਕਿ ਸੰਸਾਰ ਬਗੀਚੇ ਨੂੰ ਹਰ ਤਰ੍ਹਾਂ ਪ੍ਰਫੁਲਤ ਕੀਤਾ ਜਾ ਸਕੇ।

(1) ਸਨਾਤਨੀ ਵਿਚਾਰਧਾਰਾ ਅਨੇਕਵਾਦੀ ਸੀ, ਜਿਸਦੇ ਦੇਵ-ਪੂਜਾ, ਅਵਤਾਰ ਪੂਜਾ ਤੇ ਮੂਰਤੀ ਪੂਜਾ ਆਦਿ ਕਈ ਰੂਪ ਹਨ। ਤੇਤੀ ਕਰੋੜ ਦੇਵੀ ਦੇਵਤਾ ਦੀ ਕਲਪਨਾ, ਏਕਤਾ ਯਾ ਅਦ੍ਵੈਤ ਦੀ ਮੰਜ਼ਲ ਵਲ ਨਹੀਂ ਸੀ ਲਿਜਾ ਸਕਦੀ।

(2) ਇਹ ਲੋਕ ਸੰਸਾਰ ਨੂੰ ਮਿਥਿਆ ਯਾ ਮਾਇਆ-ਜਾਲ ਕਹਿ ਕੇ ਸਦਾ ਇਸਤੋਂ ਛੁਟਕਾਰੇ (ਮੁਕਤੀ) ਦੀ ਮੰਗ ਕਰਦੇ ਸ਼ਨ।

(3) ਇਹ ਸਰੀਰ ਨੂੰ ਵਾਧੂ ਜੇਹਾ ਮਿਟੀ ਦਾ ਠੀਕਰਾ ਤੇ ਕੇਵਲ ਆਤਮਾ ਨੂੰ ਅਸਲ ਵਸਤੂ ਆਖਦੇ ਸਨ।

(4) ਇਸ ਕਰਕੇ ਖਾਣਾ ਪੀਣਾ, ਪਹਿਨਣਾ ਵੀ ਇਕ ਪਰ੍ਹਾਂ ਫਾਲਤੂ ਕੰਮ ਤਸੱਵਰ ਕੀਤੇ ਗਏ ਜੋ ਕਿ ਉਨ੍ਹਾਂ ਦੇ ਖਿਆਲ ਵਿਚ ਕੇਵਲ ਵਿਕਾਰ ਪੈਦਾ ਕਰਨ ਵਾਲੇ ਸਨ।

(5) ਕਰਮ ਮਾਤਰ ਨੂੰ ਜੰਜਾਲ ਕਹਿ ਕੇ ਬਿਰਕਤੀ ਜਾਂ ਸੰਨਿਆਸ ਨੂੰ ਹੀ ਸਰਬੋਤਮ ਸਮਝਿਆ ਗਿਆ, ਇਹ ਅਸਹਿਜ ਦੀ ਗੱਲ ਸੀ, ਗ਼ੈਰ-ਕੁਦਰਤੀ ਸੀ।

(6) ਵਰਣ ਆਸ਼੍ਰਮ ਦੀ ਮਰਯਾਦਾ ਦਾ ਪਾਲਣ ਬਹੁਤ ਜ਼ਰੂਰੀ ਸੀ ਭਾਵੇਂ ਇਸ ਨਾਲ ਮਨੁੱਖੀ ਸਮਾਨਤਾ ਬਰਕਰਾਰ ਨਹੀਂ ਸੀ ਰਹਿੰਦੀ।

(7) ਬ੍ਰਾਹਮਣ ਆਪਣੀ ਉੱਚਤਾ ਤੇ ਪਰੋਹਤੀ ਦੱਸਣ ਲਈ-ਯੱਗ, ਹੋਮ, ਮੰਤ੍ਰ, ਜਪ, ਤਪ, ਬਰਤ, ਤੀਰਥ, ਸ਼ਗਨ ਅਪਸ਼ਗਨ, ਤਿੱਥ ਵਾਰ ਦੀ ਪੂਜਾ ਮਾਨਤਾ ਤੇ ਸਰਾਧ ਆਦਿ ਕਰਦਾ ਕਰਾਉਂਦਾ ਸੀ। ਇਸ ਕਰਕੇ ਜਨ ਸਾਧਾਰਣ ਇਸ ਭਰਮ-ਚੱਕ੍ਰ ਵਿਚੋਂ ਨਹੀਂ ਸੀ ਨਿਕਲ ਸਕਦਾ।

(8) ਇਸ ਧਰਮ ਕਰਮ ਦਾ ਅੰਤਮ ਪ੍ਰਮਾਣ (Final Authority) ਵੇਦ ਸੀ ਜਿਸਨੂੰ ਕੇਵਲ ਬ੍ਰਾਹਮਣ ਹੀ ਪੜ੍ਹ ਪੜ੍ਹਾ ਸਕਦਾ ਸੀ, ਹੋਰ ਕਿਸੇ ਨੂੰ ਅਧਿਕਾਰ ਵੀ ਨਹੀਂ ਸੀ। ਪਰੰਤੂ ਹਜ਼ਾਰਾਂ ਵਰ੍ਹਿਆਂ ਦੀ ਭਾਸ਼ਾ ਨੂੰ ਸਮਝਣਾ ਹਰ ਬ੍ਰਾਹਮਣ

ਲਈ ਵੀ ਬਿਖਮ ਕੰਮ ਸੀ।

(9) ਜੋਗੀ, ਸੰਨਿਆਸੀ, ਸਾਧ ਯਾ ਪੀਰ ਫਕੀਰ, ਸੰਸਾਰ ਦੇ ਕਰਮ ਖੇਤਰ ਤੋਂ ਬਾਹਰ ਭੱਜ ਕੇ ਰਿਧੀ ਸਿਧੀ, ਜਾਦੂ ਟੂਣੇ ਜਾਂ ਜੰਤ੍ਰ ਮੰਤ੍ਰ ਰਾਹੀਂ ਆਪਣੀ ਪ੍ਰਭੁਤਾ ਜਮਾਉਂਦੇ ਰਹਿੰਦੇ ਸਨ ਪਰ ਇਹ ਜੀਵਨ-ਜੁਗਤੀ ਤੋਂ ਸੱਖਣੇ ਸਨ।

(10) ਇਸਲਾਮ ਦਾ ਪਰੋਹਤ—ਮੁੱਲਾਂ ਕਾਜ਼ੀ ਵੀ ਇਸੇ ਕਿਸਮ ਦੇ ਸ਼ਰਾ ਸ਼ਰੀਅਤ ਦੇ ਕਰਮਕਾਡਾਂ ਦਾ ਜਾਲ ਲਈ ਫਿਰਦਾ ਸੀ, ਰਾਜਮਦ ਕਾਰਣ ਉਸ ਵਿਚ ਜ਼ਰਾ ਕਠੋਰਤਾ ਤੇ ਕਹਰ ਵਧੇਰੇ ਸੀ। ਅਜੇਹੀਆਂ ਭੁੱਲਾਂ ਤੇ ਉਕਾਈਆਂ ਕਾਰਣ ਧਰਮ ਤੇ ਸਮਾਜ ਦਾ ਢਾਂਚਾ ਸਪਸ਼ਟ, ਸ਼ੁਧ ਤੇ ਸੁਖਦਾਈ ਨਹੀਂ ਸੀ ਰਿਹਾ, ਇਸ ਵਿਚ ਬੁਨਿਆਦੀ ਤਬਦੀਲੀ ਵੀ ਲੋੜ ਸੀ।

ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਸਾਰੀਆਂ ਗ਼ਲਤੀਆਂ ਨੂੰ ਸੋਧਣ ਦੇ ਜਤਨ ਕੀਤੇ ਅਤੇ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਦੇ ਜਾਂਨਸ਼ੀਨ ਹੋਣ ਦੀ ਸੂਰਤ ਵਿਚ ਭਾਰਤੀ ਮਤਾਂ ਦੇ ਭਰਮ ਭੁਲੇਖਿਆਂ ਨੂੰ ਮੇਟਣ ਲਈ ਖਾਸ ਉਪਰਾਲੇ ਕੀਤੇ। ਗੁਰੂ ਅੰਗਦ, ਗੁਰੂ ਰਾਮਦਾਸ ਤੇ ਗੁਰੂ ਅਰਜਨ ਸਾਹਿਬ ਦੀ ਬਾਣੀ ਵਿਚ ਵਧੇਰੇ ਕਰਕੇ ਪ੍ਰਭੂ-ਪਿਆਰ ਤੇ ਰੱਬੀ ਮਹਿਮਾ ਦਾ ਵਰਣਨ ਹੈਂ ਪਰੰਤੂ ਗੁਰੂ ਅਮਰਦਾਸ ਜੀ ਦੀ ਬਾਣੀ ਦਾ ਕੇਂਦਰੀ ਧੁਰਾ ਇਥੋਂ ਦੇ ਧਰਮ ਤੇ ਸਮਾਜ ਨੂੰ ਹਰ ਤਰ੍ਹਾਂ ਸ੍ਵਛ ਕਰਨ ਦਾ ਹੈ, ਇਸ ਕਰਕੇ ਉਹ ਭਾਰਤੀ ਮੰਨਤਾਵਾਂ ਦੀਆਂ ਕਮਜ਼ੋਰੀਆਂ ਨੂੰ ਉਘਾੜਨ ਤੋਂ ਜ਼ਰਾ ਸੰਕੋਚ ਨਹੀਂ ਕਰਦੇ। ਸਤਿਗੁਰਾਂ ਨੂੰ ਖੁਦ ਕਈ ਕ੍ਰ ਅਨੋਖੇ ਤਜਰਬਿਆਂ ਵਿਚ ਲੰਘਣਾ ਪਿਆ ਸੀ, ਉਨ੍ਹਾਂ ਦਾ ਪਹਿਲਾ ਜੀਵਨ ਵੈਸ਼ਣਵ ਵਿਚਾਰਾਂ ਦੇ ਵਾਤਾਵਰਣ ਵਾਲਾ ਸੀ, ਫਿਰ ਉਹ ਇਸ ਕਰਮਕਾਂਡੀ ਜਾਲ ਵਿਚੋਂ ਗੁਰੂ-ਉਪਦੇਸ ਦੁਆਰਾ ਨਿਕਲੇ ਤੇ ਉਨ੍ਹਾਂ ਗੁਰੂ-ਭਗਤੀ ਵਿਚ ਲੀਨ ਹੋ ਕੇ ਆਪਣਾ ਆਪ ਸਵਾਰਿਆ। ਇਸਤੋਂ ਦੋ ਤਜਰਬੇ ਹੋਏ-ਪਹਿਲਾ ਇਹ ਕਿ ਪੁਰਾਤਨ ਕਰਮਕਾਂਡ ਵਿਚ ਬੁਨਿਆਦੀ ਊਣਤਾਈ ਕੀ ਸੀ, ਦੂਜੇ ਗੁਰੂ ਭਗਤੀ ਤੇ ਸੇਵਾ ਕਿੰਨੀ ਬਲਵਾਨ ਸਿਧ ਹੋ ਸਕਦੀ ਹੈ। ਇਸੇ ਕਰਕੇ ਗੁਰੂ ਅਮਰਦਾਸ-ਬਾਣੀ ਦਾ ਵਿਸ਼ਾਵਸਤੂ ਵਿਸ਼ੇਸ ਕਰਕੇ ਜਿਥੇ ਪੁਰਾਤਨ ਮੰਨਤਾਵਾਂ ਦਾ ਵਿਸਲੇਸ਼ਨ ਤੇ ਵਿਚਾਰ ਹੈ, ਉਥੇ ਨਾਲ ਨਾਲ ਗੁਰੂ-ਭਗਤੀ ਤੇ ਸੇਵਾ ਦਾ ਵੀ ਸੰਚਾਰ ਕਰਦਾ ਹੈ। ਸਤਿਗੁਰਾਂ ਗੁਰੂ ਦੀ ਬਾਣੀ ਦਾ ਮਹੱਤਵ ਵੀ ਬਾਰ ਬਾਰ ਦ੍ਰਿੜ੍ਹ ਕਰਾਇਆ ਹੈ ਤੇ ਕੱਚੀ ਬਾਣੀ ਵਾਲਿਆਂ ਤੋਂ ਬਚਣ ਦੀ ਤਾਕੀਦ ਕੀਤੀ ਹੈ। ਇਸ ਤੋਂ ਇਲਾਵਾ ਨਿਵਿਰਤੀ ਪੱਖ ਦਾ ਵਿਰੋਧ ਹੈ, ਜੋ ਕਿ ਭਾਰਤੀ ਮਤਾਂ ਦਾ ਪੱਕਾ ਸਿਧਾਂਤ ਹੀ ਬਣ ਗਿਆ ਸੀ। ਜਾਤ ਪਾਤ ਦੀ ਨਿਖੇਧੀ ਜਿਵੇਂ ਉਨ੍ਹਾਂ ਅਮਲੀ ਤੌਰ ਤੇ ਕਰਕੇ ਦਿਖਾਈ, ਉਸਦੀ ਮਿਸਾਲ ਭਾਰਤੀ ਇਤਿਹਾਸ ਵਿਚ ਹੋਰ ਨਹੀਂ ਮਿਲਦੀ ਉਨ੍ਹਾਂ ਜੋ ਕੁਝ ਆਖਿਆ, ਉਸ ਵਿਚ ਕਈ ਅਜੇਹੇ ਪ੍ਰਮੁਖ ਬਚਨ ਹਨ, ਜਿਨ੍ਹਾਂ ਦੇ ਸਦਕੇ ਸਿਖ ਮਤ ਨੇ ਆਪਣੀ ਵਿਲੱਖਣਤਾ ਪ੍ਰਗਟਾਈ ਹੈ। ਮਿਸਾਲ ਵਜੋਂ:—

1. ਖਟ ਦਰਸਨ ਵਰਤੈ ਵਰਤਾਰਾ । ਗੁਰ ਕਾ ਦਰਸਨੁ ਅਗਮ ਅਪਾਰਾ ।
2. ਮਨ ਤੂ ਜੋਤਿ ਸਰੂਪ ਹੈ, ਆਪਣਾ ਮੂਲ ਪਛਾਣ ।
3. ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨਾ ਵਸਹਿ ਇਕ ਠਾਇ ।
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ।
4. ਏਹੁ ਵਿਸੁ ਸੰਸਾਰ ਤੁਮ ਦੇਖਦੇ
ਇਹ ਹਰਿ ਕਾ ਰੂਪ ਹੈ, ਹਰਿ ਰੂਪ ਨਦਰੀ ਆਇਆ ।
5. ਹਰਿ ਮੰਦਰੁ ਏਹੁ ਸਰੀਰੁ ਹੈ, ਗਿਆਨਿ ਰਤਨਿ ਪ੍ਰਗਟ ਹੋਇ ।
6. ਮੇਰੇ ਪ੍ਰਭਿ ਸਾਚੈ ਇਕ ਖੇਲੁ ਰਚਾਇਆ ।
ਕੋਇ ਨ ਕਿਸਹੀ ਜੇਹਾ ਉਪਾਇਆ ।
7. ਜਿਸ ਦਾ ਸਾਹਿਬੁ ਡਾਢਾ ਹੋਇ । ਤਿਸਨੋ ਮਾਰਿ ਨ ਸਾਕੈ ਕੋਇ ।
8. ਜਿਨ ਗੁਣ ਤਿਨ ਸਦ ਮਨਿ ਵਸੈ, ਅਉਗੁਣਵੰਤਿਆ ਦੂਰ ।
9. ਸਾਚੀ ਬਾਣੀ ਸੂਚਾ ਹੋਇ । ਗੁਣ ਤੇ ਨਾਮ ਪਰਾਪਤਿ ਹੋਇ ।
10. ਗੁਰਬਾਣੀ ਇਸ ਜਗੁ ਮਹਿ ਚਾਨਣੁ, ਕਰਮਿ ਵਸੈ ਮਨਿ ਆਇ ।
11. ਇਹੁ ਮਾਇਆ ਜਿਤੁ ਹਰਿ ਵਿਸਰੈ ਮੋਹ ਉਪਜੈ, ਭਾਉ ਦੂਜਾ ਲਾਇਆ ।
12. ਐਸਾ ਕੰਮ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ।
13. ਮਨ ਰੇ ਗ੍ਰਿਹ ਹੀ ਮਾਹਿ ਉਦਾਸ ।
14. ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ।
15. ਸੋ ਸੇਵਕੁ ਹਰਿ ਆਖੀਐ, ਜੋ ਹਰਿ ਰਾਖੈ ਉਰਿ ਧਾਰਿ ।
ਮਨ ਤਨ ਸਉਪੇ ਆਗੈ ਧਰੇ, ਹਉਮੈ ਵਿਚਹੁ ਮਾਰਿ ।
16. ਸੇਇ ਮੁਕਤ ਜਿ ਮਨ ਜਿਣਹਿ, ਫਿਰਿ ਧਾਤੁ ਨ ਲਗੈ ਆਇ ।
17. ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ।
18. ਮਿਠਾ ਸੋ ਜੋ ਭਾਵਦਾ, ਸਜਣੁ ਸੋ ਜਿ ਰਾਸਿ ।
19. ਸੋ ਮੂਰਖੁ ਜੋ ਆਪੁ ਨ ਪਛਾਣਈ, ਸਚਿ ਨ ਧਰੇ ਪਿਆਰੁ
20. ਮਾਇਆਧਾਰੀ ਅਤਿ ਅੰਨ੍ਹਾ ਬੋਲਾ । ਸਬਦੁ ਨ ਸੁਣਈ ਬਹੁ ਰੋਲ ਘਚੋਲਾ ।
21. ਤਖਤਿ ਰਾਜਾ ਸੋ ਬਹੈ, ਜਿ ਤਖਤੈ ਲਾਇਕ ਹੋਈ
ਜਿਨੀ ਸਚੁ ਪਛਾਣਿਆ, ਸਚੁ ਰਾਜੇ ਸੇਈ
ਏਹੁ ਭੂਪਤਿ ਰਾਜੇ ਨ ਆਖੀਅਹਿ ਦੂਜੈ ਭਾਇ ਦੁਖਿ ਹੋਈ ।
22. ਮਨ ਮੈਲੇ ਸਭ ਕਿਛੁ ਮੈਲਾ, ਤਨ ਧੋਤੈ ਮਨ ਹਛਾ ਨ ਹੋਇ ।
23. ਚਾਕਰੀ ਵਿਡਾਣੀ ਖਰੀ ਦੁਖਾਲੀ, ਆਪੁ ਵੇਚਿ ਧਰਮੁ ਗਵਾਏ ।
24. ਬਾਬਾਣੀਆਂ ਕਹਾਣੀਆਂ, ਪੁਤ ਸਪੁਤ ਕਰੇਨਿ ।
25. ਅਸੀਂ ਖਤੇ ਬਹੁਤ ਕਮਾਵਦੇ ਕਿਛੁ ਅੰਤ ਨ ਪਾਰਾਵਾਰ
ਹਰਿ ਕ੍ਰਿਪਾ ਕਰਕੇ ਬਖਸ਼ ਲੈ, ਹਮ ਪਾਪੀ ਵਡ ਗੁਨਹਗਾਰ ।

# (੭) ਕਲਾ ਪੱਖ

ਵੈਸੇ ਤਾਂ ਸਾਹਿਤ ਵਿਚ ਇਹ ਸਭ ਤੋਂ ਵਡੀ ਗੱਲ ਹੈ ਕਿ ਕੀ ਕਿਹਾ ਜਾਂਦਾ ਹੇ ਪਰੰਤੂ ਕਲਾ ਦੀ ਦ੍ਰਿਸ਼ਟੀ ਤੋਂ ਇਸ ਗੱਲ ਨੂੰ ਕੁਝ ਵਿਸ਼ੇਸ਼ ਮਹੱਤਵ ਪ੍ਰਾਪਤ ਹੈ ਕਿ ਕਿਸ ਤਰ੍ਹਾਂ ਕਿਹਾ ਜਾਂਦਾ ਹੈ। ਲੇਕਿਨ ਵਿਸ਼ੇ ਦੀ ਚੋਣ ਵੀ ਆਪਣੀ ਥਾਂ ਇਕ ਪਰਮ ਕਲਾ ਦਾ ਲੱਛਣ ਹੈ। ਗੁਰੂ ਸਾਹਿਬ ਦੇ ਜ਼ਮਾਨੇ ਵਿਸ਼ੈ-ਵਸਤੂ ਦੀ ਮਹਾਨਤਾ ਇਸ ਕਰਕੇ ਵਧੇਰੇ ਸੀ ਕਿਉਂਕਿ ਧਰਮ ਤੇ ਸਮਾਜ ਦੇ ਮੂਲ ਸਿਧਾਂਤ ਬੇਜਾਨ ਕਰਮਕਾਂਡ ਬਣ ਕੇ ਰਹਿ ਗਏ ਸਨ ਤੇ ਕਈ ਗੱਲਾਂ ਭਰਮ ਵਹਿਮ ਤੋਂ ਵਧ ਕੁਝ ਵੀ ਨਹੀਂ ਸਨ। ਇਸ ਲਈ ਉਹ ਚਾਹੁੰਦੇ ਸਨ ਕਿ ਕੋਈ ਪਾਂਧੀ ਛੇਕੋ ਛੇਕ ਬੇੜੀਆਂ ਵਿਚ ਪੈਰ ਰੱਖਣ ਦੀ ਗਲਤੀ ਨ ਕਰੇ, ਇਸ ਲਈ ਅਜੇਹੇ ਕਰਮ ਧਰਮ ਦੀ ਪਰਖ ਪੜਤਾਲ ਤੇ ਸੋਧ-ਸੁਧਾਈ ਦੀ ਸਭ ਤੋਂ ਵਧ ਲੋੜ ਸੀ। ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਜਿਥੇ ਭਗਤੀ ਭਾਵ ਤੇ ਸੇਵਾ ਭਾਵ ਦੀ ਪ੍ਰੇਰਨਾ ਕੀਤੀ ਹੈ, ਉਥੇ ਭਾਰਤੀ ਮਨੌਤਾਂ ਦੇ ਕਮਜ਼ੋਰ ਤੇ ਊਣੇ ਪੱਖਾਂ ਨੂੰ ਬੜੀ ਸਪਸ਼ਟਤਾ, ਸਰਲਤਾ ਤੇ ਸੰਜੀਦਗੀ ਨਾਲ ਉਘਾੜਨ ਦਾ ਜਤਨ ਕੀਤਾ ਹੈ। ਇਹ ਬਾਣੀ ਕੇਵਲ ਨਿਜੀ ਭਾਵਾਂ ਦਾ ਪ੍ਰਕਾਸ਼ ਨਹੀਂ ਬਲਕਿ ਸਮਾਜ ਦੀ ਵੇਦਨਾ ਨੂੰ ਆਪਣੀ ਵੇਦਨਾ ਬਣਾ ਕੇ ਸਮੁਚੇ ਰੋਗ ਦੀ ਜੜ ਉਖਾੜਨ ਲਈ ਪ੍ਰਯਤਨਸ਼ੀਲ ਹੈ। ਸਤਿਗੁਰਾਂ ਦੀ ਤਰਕ ਸ਼ੈਲੀ ਵੀ ਚੰਗੀ ਕਾਟ ਕਰਨ ਵਾਲੀ ਹੈ। ਮਿਸਾਲ ਲਈ 'ਅਵਤਾਰਵਾਦ' ਬਾਰੇ ਉਹ ਕਹਿੰਦੇ ਹਨ ਕਿ ਇਹ ਸਭੇ ਅਵਤਾਰ ਮੰਨੇ ਜਾਣ ਵਾਲੇ ਵਿਅਕਤੀ, ਕਿਸੇ ਸਮੇਂ ਆਪਣੇ ਆਪਣੇ ਇਲਾਕਿਆਂ ਦੇ ਰਾਜੇ ਰਾਣੇ ਸ਼ਨ ਪਰ ਅਧਿਆਤਮਕ ਦ੍ਰਿਸ਼ਟੀ ਤੋਂ ਕਦੀ ਕਿਸੇ ਇਨ੍ਹਾਂ ਦਾ ਜਾਇਜ਼ਾ ਲੈਣ ਦੀ ਲੋੜ ਹੀ ਨਹੀਂ ਸਮਝੀ।

'ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ।' (ਆਸਾ)

ਜਾਂ 'ਕਿਸਨੁ ਸਦਾ ਅਵਤਾਰੀ ਰੂਧਾ, ਕਿਤੁ ਲਗਿ ਤਰਹਿ ਸੰਸਾਰਾ।'

ਇਹੋ ਵਿਚਾਰ ਉਨ੍ਹਾਂ ਦੇ ਦੇਵੀ ਦੇਵਤਿਆਂ ਬਾਰੇ ਹਨ :—

'ਦੇਵੀ ਦੇਵਾ ਮੂਲ ਹੈ ਮਾਇਆ ਸਿੰਮ੍ਰਿਤਿ ਸਾਸਤ ਜਿਨਿ ਉਪਾਇਆ।'(ਮਾਝ)

'ਬ੍ਰਹਮਾ ਵੇਦ ਪੜੈ ਪੜਿ ਵਾਦੁ ਵਖਾਣੈ। ਅੰਦਰਿ ਤਾਮਸੁ ਆਪੁ ਨ ਪਛਾਣੈ।' (ਗਉੜੀ)

'ਲੋਭੀ ਅਨ ਕਉ ਸੇਵਦੇ, ਪੜਿ ਵੇਦਾ ਕਰਹਿ ਪੁਕਾਰ
ਬਿਖਿਆ ਅੰਦਰਿ ਪਚਿ ਮੁਏ, ਨ ਉਰਵਾਰ ਨਾ ਪਾਰੁ।

ਇਨ੍ਹਾਂ ਦੇਵੀ ਦੇਵ ਤੇ ਵੇਦ ਸ਼ਾਸਤ੍ਰ ਦੇ ਮੁੱਦਈਆਂ ਬਾਰੇ ਵੀ ਸਤਿਗੁਰੂ ਚੇਤੰਨ ਹਨ :—

'ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ
ਮਤਿ ਬੁਧਿ ਭਵੀ ਨ ਬੁਝਈ, ਅੰਤਰ ਲੋਭ ਵਿਕਾਰੁ। (ਸਿਰੀ)

ਇਸ ਤਰ੍ਹਾਂ ਕੁਝ ਲੋਕ ਵਿਸ਼ੇਸ਼ ਸਥਾਨਾਂ ਨੂੰ ਲੋੜ ਤੋਂ ਵਧ ਮਹੱਤਵ ਦਿੰਦੇ ਹਨ ਪਰ ਧਾਰਮਿਕਤਾ ਇਨ੍ਹਾਂ ਨਾਲ ਬੱਧੀ ਹੋਈ ਨਹੀਂ ।

'ਨ ਕਾਸੀ ਮਤਿ ਊਪਜੈ, ਨ ਕਾਸੀ ਮਤਿ ਜਾਇ ।
ਸਤਿਗੁਰ ਮਿਲਿਐ ਮਤਿ ਊਪਜੈ, ਤਾਂ ਇਹ ਸੋਝੀ ਪਾਇ । (ਗੂਜਰੀ)'

ਫਿਰ ਆਪ ਸਤਿਗੁਰੂ ਬਾਰੇ ਵੀ ਜਗਿਆਸੂਆਂ ਨੂੰ ਅਜੇਹੇ ਭਰਮ-ਜਾਲ ਤੋਂ ਬਚਾਉਣ ਲਈ ਉਚੇਚੀ ਤਾਕੀਦ ਕਰਦੇ ਹਨ ਕਿ ਕੇਵਲ ਗੁਰੂ ਦਾ ਦਰਸ਼ਨ ਮਾਤਰ ਹੀ ਸਭ ਕੁਝ ਨਹੀਂ, ਆਪੇ ਦਾ ਪਰਿਵਰਤਨ ਜ਼ਰੂਰੀ ਹੈ ।

',ਸਤਿਗੁਰ ਨੋ ਸਭ ਕੋ ਦੇਖਦਾ, ਜੇਤਾ ਜਗਤ ਸੈਸਾਰੁ
ਡਿਠੈ ਮੁਕਤਿ ਨ ਹੋਵਈ, ਜਿਚਰੁ ਸਬਦੁ ਨ ਕਰੇ ਵੀਚਾਰੁ ।"

ਇਸੇ ਤਰ੍ਹਾਂ ਰਾਮਨਾਮ ਦਾ ਸਿਮਰਨ ਵੀ ਸਕਾਰਥਾ ਨਹੀਂ, ਜੇ ਉਹ ਮਨੁੱਖ ਦੇ ਮਨ ਵਿਚ ਵਸਕੇ ਉਸਨੂੰ ਸਮਾਨ-ਦ੍ਰਿਸ਼ਟੀ ਪ੍ਰਦਾਨ ਨ ਕਰੇ ।

'ਰਾਮ ਰਾਮ ਸਭ ਕੋ ਕਹੈ, ਕਹਿਐ ਰਾਮ ਨ ਹੋਇ ।
ਗੁਰਪ੍ਰਸਾਦੀ ਰਾਮ ਮਨਿ ਵਸੈ ਤਾਂ ਫਲੁ ਪਾਵੈ ਕੋਇ ।' (ਗੂਜਰੀ)

ਸੋ ਬੁਨਿਆਦੀ ਚੀਜ਼ ਆਤਮ-ਪਰਿਵਰਤਨ ਹੈ ਤੇ ਇਹ ਕੇਵਲ ਪ੍ਰੇਮਾ ਭਗਤੀ ਨਾਲ ਹੀ ਸੰਭਵ ਹੈ : ਇਸੇ ਦੁਆਰਾ ਅਗਮ ਅਗੋਚਰ ਪ੍ਰਭੂ ਤੇ ਮਨੁਖੀ ਸਮਾਜ ਦੋਹਾਂ ਨੂੰ ਪ੍ਰਸੰਨ ਕੀਤਾ ਜਾ ਸਕਦਾ ਹੈ । ਹੋਰ ਬੇਜਾਨ ਕਰਮਕਾਂਡ ਇਹ ਬੂਤਾ ਨਹੀਂ ਸਾਰ ਸਕਦੇ ਆਪ ਸਾਫ ਕਹਿੰਦੇ ਹਨ—

'ਕਰਮ ਕਾਂਡ ਬਹੁ ਕਰਹਿ ਆਚਾਰ । ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰੁ ।'
(ਗਉੜੀ)

'ਇਕ ਗਾਵਹਿ ਇਕਿ ਭਗਤਿ ਕਰੇਹਿ । ਨਾਮੁ ਨਾ ਪਾਵਹਿ ਬਿਨੁ ਅਸਨੇਹੁ
ਸਚੀ ਭਗਤਿ ਗੁਰਸਬਦ ਪਿਆਰਿ ।
ਆਪਣਾ ਪਿਰੁ ਰਾਖਿਆ ਸਦਾ ਉਰਿ ਧਾਰਿ ।'
'ਹਰਿ ਭਗਤਿ ਹਰਿ ਕਾ ਪਿਆਰ ਹੈ ।'
'ਬਿਨ ਪ੍ਰੀਤੀ ਭਗਤਿ ਨ ਹੋਵਈ, ਬਿਨੁ ਸਬਦੈ ਥਾਇ ਨ ਪਾਇ ।'

ਸੋ ਗੁਰੂ ਸਾਹਿਬ ਦੀ ਕਲਾਕਾਰੀ ਇਸੇ ਵਿਚ ਹੈ ਕਿ ਉਨ੍ਹਾਂ ਆਪਣੇ ਵਿਸ਼ੇ ਬਾਰੇ ਕੋਈ ਭਰਮ ਭੁਲੇਖਾ ਨਹੀਂ ਰਹਿਣ ਦਿਤਾ ਤੇ ਹਰ ਗੱਲ ਨੂੰ ਨਿਖਾਰ ਕੇ ਸਪਸ਼ਟ ਤੇ ਸੰਜਮੀ ਸ਼ੈਲੀ ਵਿਚ ਨਿਰੂਪਣ ਕੀਤਾ ਹੈ ।

ਕਾਵਿ-ਰੂਪ ਜਾਂ ਛੰਦ-ਰੂਪ ਜੋ ਉਸ ਸਮੇਂ ਪ੍ਰਚਲਤ ਸਨ--ਸਲੋਕ, ਦੁਪਦੇ, ਚਉਪਦੇ ਅਸ਼ਟਪਦੀ, ਸੋਲਹੇ, ਛੰਤ, ਵਾਰ, ਸਤਵਾਰਾ, ਪੱਟੀ, ਤੇ ਅਲਾਹੁਣੀ ਆਦਿ, ਸਭ ਉਨ੍ਹਾਂ ਚੰਗੀ ਸੁਘੜਤਾ ਨਾਲ ਵਰਤੇ ਹਨ । ਉਨ੍ਹਾਂ ਦੀ ਬੋਲੀ ਤੇ ਸ਼ੈਲੀ ਵਿਚ ਲਹਿੰਦੀ ਦਾ ਪ੍ਰਭਾਵ ਨਹੀਂ । ਉਹ ਨਿਰੋਲ ਟਕਸਾਲੀ ਪੰਜਾਬੀ ਜਾਂ ਫਿਰ ਕਿਤੇ ਕਿਤੇ

ਸਾਧ-ਭਾਖਾ ਦੁਆਰਾ ਆਪਣੇ ਵਿਚਾਰ ਪੇਸ਼ ਕਰਦੇ ਹਨ ਤੇ ਇਸ ਪ੍ਰਗਟਾਉ ਵਿਚ ਕਿਤੇ ਕੋਈ ਤੋਟ ਨਹੀਂ ਆਉਂਦੀ। ਜਿਥੋਂ ਤਕ ਅਲੰਕਾਰਕ ਪ੍ਰਯੋਗ ਦਾ ਸਬੰਧ ਹੈ, ਇਹ ਵੀ ਲੋੜ ਅਨੁਸਾਰ ਵਰਤਿਆ ਹੈ, ਅਤੇ ਪ੍ਰਤੀਕ ਦੀ ਵਰਤੋਂ ਵਧੇਰੇ ਪ੍ਰਭਾਵਸ਼ਾਲੀ ਸਿਧ ਹੋਈ ਹੈ। ਕੁਝ ਵੰਨਗੀ ਧਿਆਨ ਯੋਗ ਹੈ :-

'ਇਹ ਜਗੁ ਵਾੜੀ ਮੇਰਾ ਪ੍ਰਭੁ ਮਾਲੀ। ਸਦਾ ਸਮਾਲੇ ਕੋ ਨਾਹੀ ਖਾਲੀ। (ਮਾਝ)
'ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ।' (ਮਾਝ)
'ਜਿਉ ਉਬਲੀ ਮਜੀਠੈ ਰੰਗ ਗਹਗਹਾ, ਤਿਉ ਸਚੇ ਨੋ ਜੀਉ ਦੇਇ।'
(ਵਾਰ ਗਉੜੀ)

'ਆਪਣੀ ਖੇਤੀ ਰਖਿ ਲੈ, ਕੂੰਜ ਪੜੈਗੀ ਖੇਤਿ।' (ਸਿਰੀ)
'ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨ ਹੋਇ।' (ਮਾਰੂ)
'ਪੰਖੀ ਬਿਰਖਿ ਸੁਹਾਵੜਾ, ਸਚੁ ਚੁਗੈ ਗੁਰ ਭਾਇ।' (ਸਿਰੀ)
'ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ।' (ਸਿਰੀ)
'ਮਨਮੁਖਿ ਊਂਧਾ ਕਉਲੁ ਹੈ, ਨ ਤਿਸੁ ਭਗਤਿ ਨ ਨਾਉ।' (ਵਾਰ ਗੂਜਰੀ)
'ਬਿਨ ਸੰਗਤੀ ਸਭ ਐਸੇ ਰਹਹਿ ਜੈਸੇ ਪਸੁ ਢੋਰ।' (ਆਸਾ)
'ਫਾਹੀ ਫਾਥੇ ਮਿਰਗੁ ਜਿਉ, ਸਿਰਿ ਦਿਸੈ ਜਮ ਕਾਲੁ।' (ਵਾਰ ਮਲਾਰ)
'ਮਾਇਆ ਹੋਈ ਨਾਗਨੀ, ਜਗਤਿ ਰਹੀ ਲਪਟਾਇ।' (ਵਾਰ ਗੂਜਰੀ)
'ਨਾਨਕ ਸਤਿਗੁਰਿ ਬੋਹਿਥੈ ਵਡਭਾਗੀ ਚੜੈ, ਤੇ ਭਉਜਲਿ ਪਾਰਿ ਲੰਘਾਇ।'
'ਮਨ ਕੁੰਚਰੁ ਪੀਲਕੁ ਗੁਰੂ, ਗਿਆਨ ਕੁੰਡਾ ਜਹ ਖਿੰਚੇ ਤਹ ਜਾਇ
ਨਾਨਕ ਹਸਤੀ ਕੁੰਡੇ ਬਾਹਰਾ, ਫਿਰ ਫਿਰ ਉਝੜਿ ਪਾਇ।' (ਗੂਜਰੀ)
'ਮਾਇਆ ਭੁਇਅੰਗਮ ਸਰਪੁ ਹੈ, ਜਗੁ ਘੇਰਿਆ ਬਿਖੁ ਖਾਇ
ਬਿਖ ਕਾ ਮਾਰਣੁ ਹਰਿਨਾਮ ਹੈ, ਗੁਰ ਗਰੁੜ ਸਬਦ ਮੁਖਿ ਪਾਇ।'

ਪ੍ਰਭੂ-ਪ੍ਰੇਮ ਦੇ ਪ੍ਰਗਟਾਵੇ ਲਈ ਉਨ੍ਹਾਂ ਕੰਤ-ਕਾਮਣਿ ਦਾ ਪ੍ਰਤੀਕ ਭਾਵੇਂ ਘੱਟ ਵਰਤਿਆ ਹੈ ਪਰ ਜਿਥੇ ਵਰਤਿਆ ਹੈ ਤਾਂ ਬੜਾ ਮਾਰਮਿਕ ਬਣਾ ਕੇ ਵਰਤਿਆ ਹੈ। ਜੈਸਾ ਕਿ —

'ਮਿਲਿ ਮੇਰੇ ਪ੍ਰੀਤਮਾ ਜੀਉ, ਤੁਧ ਬਿਨੁ ਖਰੀ ਨਿਮਾਣੀ
ਮੈਂ ਨੈਣੀ ਨੀਦ ਨਾ ਆਵੈ ਜੀਉ, ਭਾਵੈ ਅੰਨ ਨ ਪਾਣੀ।' (ਗਉੜੀ ਛੰਤ)

ਜਗਿਆਸੂ ਦੀ ਮਾਨਸਿਕ ਬਿਹਬਲਤਾ ਨੂੰ ਪ੍ਰਗਟਾਉਣ ਲਈ ਸ਼ਾਇਦ ਬੰਬੀਹੇ ਤੋਂ ਵਧ ਕੋਈ ਬਲਵਾਨ ਪ੍ਰਤੀਕ ਸਿੱਧ ਨਹੀਂ ਹੋਇਆ, ਸਤਿਗੁਰਾਂ ਇਸ ਨੂੰ ਬਹੁਤ ਹੀ ਕਲਾ-ਪੂਰਣ ਢੰਗ ਨਾਲ ਪੇਸ਼ ਕੀਤਾ ਹੈ। 'ਵਾਰ ਮਲਾਰ' ਤੇ 'ਸਲੋਕ ਵਾਰਾਂ ਤੇ ਵਧੀਕ' ਵਿਚ ਇਹ ਸਲੋਕ ਆਏ ਹਨ ਜਿਥੇ ਗੁਰੂ ਮੇਘਲਾ ਤੇ ਸਿੱਖ ਪਿਆਸਾ ਪਪੀਹਾ ਬਣਕੇ ਬਾਣੀ ਦੀ ਬਾਂਕੀ ਬਣਤ ਬਣਾਉਂਦੇ ਹਨ।

ਇਨ੍ਹਾਂ ਸਤਰਾਂ ਤੋਂ ਪ੍ਰਕ੍ਰਿਤੀ ਦਾ ਮਨੋਰੰਜਕ ਦ੍ਰਿਸ਼ ਵੀ ਸੋਹਣਾ ਝਲਕਦਾ ਹੈ:—

'ਊਨਵਿ ਊਨਵਿ ਆਇਆ, ਵਰਸੈ ਲਾਇ ਝੜੀ
ਨਾਨਕ ਭਾਣੈ ਚਲੈ ਕੰਤ ਕੈ, ਮਾਣੇ ਸਦਾ ਰਲੀ ।'
'ਬਾਬੀਹਾ ਪ੍ਰਿਉ ਪ੍ਰਿਉ ਕਰੇ, ਜਲਨਿਧਿ ਪ੍ਰੇਮ ਪਿਆਰਿ ।'
'ਬਾਬੀਹਾ ਅੰਮ੍ਰਿਤ ਵੇਲੇ ਬੋਲਿਆ, ਤਾ ਦਰਿ ਸੁਣੀ ਪੁਕਾਰ
ਮੇਘੈ ਨੋ ਫੁਰਮਾਨ ਹੋਆ, ਵਰਸਹੁ ਕਿਰਪਾ ਧਾਰਿ ।'

'ਬਾਬੀਹਾ ! ਨ ਬਿਲਲਾਇ ਨ ਤਰਸਾਇ, ਏਹੁ ਮਨ ਖਸਮ ਕਾ ਹੁਕਮੁ ਮੰਨਿ
ਨਾਨਕ ਹੁਕਮਿ ਮੰਨਿਐ ਤਿਖ ਉਤਰੈ, ਚੜੈ ਚਵਗਲਿ ਵੰਨੁ ।' (ਵਾਰ ਮਲਾਰ)

ਇਸੇ ਤਰ੍ਹਾਂ ਹਲਟ ਦੀ ਆਵਾਜ਼ ਸੁਣ ਕੇ ਗੁਰੂ ਦੀ ਆਤਮਾ ਵਜਦ ਵਿਚ ਗੁੰਜਾਰ ਉਠਦੀ ਹੈ ਕਿ ਹੇ ਹਲਟ ! ਤੂੰ ਇਤਨੀ ਉਚੀ ਉਚੀ ਕਿਉਂ ਪਿਆ ਪੁਕਾਰਦਾ ਹੈਂ, ਉਹ ਤਾਂ ਤੇਰੇ ਬਹੁਤ ਹੀ ਨੇੜੇ ਹੈ—

'ਹਰਹਟ ਭੀ ਤੂ ਤੂ ਕਰਹਿ, ਬੋਲਹਿ ਭਲੀ ਬਾਣਿ ।
ਸਾਹਿਬੁ ਸਦਾ ਹਦੂਰਿ ਹੈ, ਕਿਆ ਉਚੀ ਕਰਹਿ ਪੁਕਾਰ ।'

ਸੰਗੀਤਾਤਮਕਿਤਾ, ਉੱਚੀ ਕਾਵਿ-ਰਚਨਾ ਦਾ ਇਕ ਹੋਰ ਵਿਸ਼ੇਸ਼ ਗੁਣ ਹੈ । 'ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆਂ !' ਦਾ ਸਰੋਦ ਸੁਣਨ ਵਾਲਾ ਮਹਾਨ ਰਹੱਸਵਾਦੀ ਕਵੀ, ਦੇਖ ਰਿਹਾ ਸੀ ਉਸਦੇ ਆਲੇ-ਦੁਆਲੇ ਸੰਗੀਤਕ ਝਨਕਾਰ ਇਕ ਅਨੋਖਾ ਰੁਮਾਂਸ ਪੈਦਾ ਕਰ ਰਹੀ ਹੈ। ਇਸ ਤੋਂ ਪ੍ਰਭਾਵਿਤ ਹੋ ਕੇ ਉਹ ਰੂਹਾਨੀ ਬਾਣੀ ਉਚਾਰਦਾ ਅਤੇ ਰੂਹਾਂ ਨੂੰ ਸਵਾਰਦਾ । ਸੰਗੀਤ ਉਸ ਲਈ ਪ੍ਰਮੁਖ ਵਸਤੂ ਨਹੀਂ ਸੀ ਜਿਵੇਂ ਕਿ ਰਾਜ ਦਰਬਾਰਾਂ ਵਿਚ ਉਦੋਂ ਮਨੋਬਿਲਾਸ ਲਈ ਹੁੰਦਾ ਸੀ । ਆਪਦਾ ਉਦੇਸ਼ ਜ਼ਿੰਦਗੀ ਵਿਚ ਇਕ-ਸੁਰਤਾ ਪੈਦਾ ਕਰਨਾ ਸੀ ਤੇ ਇਸੇ ਮਨੋਰਥ ਲਈ ਨਿਪੁਣ ਕਲਾਕਾਰ ਨੇ ਸੰਗੀਤ ਦਾ ਸਹਿਯੋਗ ਵੀ ਪ੍ਰਾਪਤ ਕੀਤਾ। ਇਸੇ ਕਰਕੇ ਉਨ੍ਹਾਂ ਬਾਰ ਬਾਰ ਫੁਰਮਾਇਆ ਹੈ:—

'ਰਾਗਾਂ ਵਿਚਿ ਸਿਰੀ ਰਾਗੁ ਹੈ, ਜੇ ਸਚਿ ਧਰੇ ਪਿਆਰੁ ।' (ਸਿਰੀ)
'ਸਬਦਿ ਰਤੇ ਵਡਹੰਸ ਹੈ, ਸਚੁ ਨਾਮੁ ਉਰਿ ਧਾਰਿ ।' (ਵਡਹੰਸ)
'ਬਿਲਾਵਲ ਤਬਹੀ ਕੀਜੀਐ, ਜਬ ਮੁਖਿ ਹੋਵੈ ਨਾਮੁ ।' (ਬਿਲਾਵਲ)
'ਗੁਰਮੁਖਿ ਮਲਾਰ ਰਾਗੁ ਜੋ ਕਰਹਿ, ਤਿਨ ਤਨੁ ਮਨੁ ਸੀਤਲ ਹੋਇ । (ਮਲਾਰ)

ਗੁਰੂ ਅਮਰਦਾਸ ਦੀ ਬਾਣੀ ਵਿਚ ਜਿਥੇ ਬੰਬੀਹੇ ਵਾਲੀ ਸੁਰ (ਹੂਕ) ਆ ਗਈ, ਉਹ ਬੜੀ ਤੀਬਰ ਬਣਕੇ ਕਲੇਜੇ ਧੂਹ ਪਾਉਂਦੀ ਹੈ, ਹਿਰਦੇ ਨੂੰ ਵਿੰਨ੍ਹਦੀ ਹੈ । ਪਰ ਇਸ ਤੋਂ ਵੀ ਵਧ ਮਨੁਖੀ ਸਮਾਜ ਦੀ ਅਨ੍ਹੇਰ-ਖਾਤੇ ਵਿਚ ਡਿਗੀ ਬਿਰਤੀ ਦੀ ਕੁਰਲਾਹਟ ਉਨ੍ਹਾਂ ਨੂੰ ਵਧੇਰੇ ਪਰੇਸ਼ਾਨ ਕਰਦੀ ਸੀ । ਜੋ ਲੋਕ ਅਣਜਾਣ ਮ੍ਰਿਗ ਵਾਂਙ, ਕਰਮਕਾਂਡਾਂ ਦੇ

ਮਾਰੂ ਥਲ ਵਿਚ ਭਟਕ ਰਹੇ ਸਨ, ਉਨ੍ਹਾਂ ਨੂੰ ਅੰਮ੍ਰਿਤ ਜਲ ਦੀ ਸੋਝੀ ਦੇਣੀ ਇਸ ਤੋਂ ਵੀ ਵਧੇਰੇ ਜ਼ਰੂਰੀ ਸੀ। ਕਿਉਂਕਿ ਪੁਰਾਣਾ ਧਰਮਸ਼ਾਸਤ੍ਰ ਇਹ ਦਿੱਬ-ਦ੍ਰਿਸ਼ਟੀ ਦੇਣੋਂ ਅਸਮਰਥ ਸੀ। ਇਸ ਕਰਕੇ ਉਨ੍ਹਾਂ ਬਾਣੀ ਦੇ ਬਿਬੇਕ ਦੁਆਰਾ ਮ੍ਰਿਗ ਤ੍ਰਿਸ਼ਨਾ ਦਾ ਭੁਲੇਖਾ ਦੂਰ ਕਰਕੇ ਰੂਹਾਨੀਅਤ ਦੇ ਅਸਲ ਅੰਮ੍ਰਿਤ ਦੀ ਦੱਸ ਪਾਈ, ਇਹ ਉਨ੍ਹਾਂ ਦੀ ਵਿਸ਼ੇਸ਼ ਦੇਣ ਹੈ! ਅਜ ਵੀ ਸੰਸਾਰ ਨੂੰ ਇਸ ਨਾਮ ਅੰਮ੍ਰਿਤ ਦੀ ਸਭ ਤੋਂ ਵਧ ਲੋੜ ਹੈ ਤੇ ਇਹ ਗੁਰੂ ਦੇ ਦਰ ਤੋਂ ਤੇ ਗੁਰੂ ਦੀ ਬਾਣੀ ਵਿਚੋਂ ਹੀ ਮਿਲ ਸਕਦਾ ਹੈ।

ਸੁਰਿਨਰ ਮੁਨਿ ਜਨ ਅੰਮ੍ਰਿਤ ਖੋਜਦੇ, ਸੋ ਅੰਮ੍ਰਿਤ ਗੁਰ ਤੇ ਪਾਇਆ
ਪਾਇਆ ਅੰਮ੍ਰਿਤੁ ਗੁਰ ਕਿਰਪਾ ਕੀਨੀ, ਸਚਾ ਮਨਿ ਵਸਾਇਆ।

ਪੰਜਾਬੀ ਯੂਨੀਵਰਸਿਟੀ
ਦਸੰਬਰ 1979, ਪਟਿਆਲਾ।

ਪਿਆਰਾ ਸਿੰਘ ਪਦਮ

—o—

## ਸਹਾਇਕ ਪੁਸਤਕ-ਸੂਚੀ

1. ਸ੍ਰੀ ਗੁਰੂ ਗ੍ਰੰਥ ਸਾਹਿਬ
2. ਗੋਇੰਦਵਾਲ ਵਾਲੀਆਂ ਪੋਥੀਆਂ (ਹੱਥ-ਲਿਖਤ)
3. ਬੰਸਾਵਲੀਨਾਮਾ (ਭਾਈ ਕੇਸਰ ਸਿੰਘ ਛਿੱਬਰ, 1769)
4. ਸ੍ਰੀ ਗੁਰ ਮਹਿਮਾ ਪ੍ਰਕਾਸ਼ (ਬਾਵਾ ਸ੍ਵਰੂਪ ਚੰਦ ਤੇ ਕ੍ਰਿਪਾ ਦਿਆਲ ਸਿੰਘ, 1776)
5. ਸ੍ਰੀ ਜੱਸਾ ਸਿੰਘ ਬਿਨੋਦ (ਰਾਮਸੁਖ ਰਾਇ)
6. ਗੁਰਪ੍ਰਤਾਪ ਸੂਰਜ (ਭਾਈ ਸੰਤੋਖ ਸਿੰਘ, 1843)
7. ਤ੍ਵਾਰੀਖ ਗੁਰੂ ਖਾਲਸਾ (ਗਿ. ਗਿਆਨ ਸਿੰਘ, 1890)
8. ਮਹਾਨ ਕੋਸ਼ (ਭਾਈ ਕਾਨ੍ਹ ਸਿੰਘ ਨਾਭਾ, 1930)
9. ਅਸ਼ਟ ਗੁਰੂ ਚਮਤਕਾਰ (ਭਾਈ ਵੀਰ ਸਿੰਘ, 1952)
10. ਗੁਰ ਪ੍ਰਣਾਲੀਆਂ (ਸੰਪਾਦਕ-ਭਾਈ ਰਣਧੀਰ ਸਿੰਘ, 1977)

# (੧) ਸਿਰੀ ਰਾਗ

ੴ ਸਤਿਗੁਰ ਪ੍ਰਸਾਦਿ ।

ਸਿਰੀ ਰਾਗੁ ਮਹਲਾ ੩ ਘਰੁ ੧

ਹਉ ਸਤਿਗੁਰ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ।
ਸਤਿਗੁਰੁ ਮਨ ਕਾਮਨਾ[1] ਤੀਰਥੁ ਹੈ ਜਿਸਨੋ ਦੇਇ ਬੁਝਾਇ ।
ਮਨ ਚਿੰਦਿਆ[2] ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ।
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ।੧।
ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ।
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ।੧। ਰਹਾਉ ।
ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮ ਨਿਧਾਨੁ ।
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ।
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ।
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ।੨।
ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ।
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰਧਾਰਿ ।
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ।
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ[3] ਅਪਾਰੁ ।੩।
ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ।
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ।
ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ।
ਨਾਨਕ ਨਦਰੀ ਪਾਈਐ ਸਚੁ ਨਾਮ ਗੁਣਤਾਸੁ[4] ।੪।੧।

ਸਿਰੀ ਰਾਗੁ ਮਹਲਾ ੩

ਬਹੁ ਭੇਖ ਕਰਿ ਭਰਮਾਈਐ ਮਨ ਹਿਰਦੈ ਕਪਟੁ ਕਮਾਇ ।
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ।੧।

1. ਇੱਛਾ ਪੂਰਣ ਵਾਲਾ 2. ਮਨ-ਇੱਛਤ 3. ਅਮੁਕ 4. ਗੁਣਾਂ ਦਾ ਖਜ਼ਾਨਾ

ਮਨ ਰੇ ਗ੍ਰਿਹ ਹੀ ਮਾਹਿ ਉਦਾਸ ।
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ।੧। ਰਹਾਉ ।
ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ।
ਹਰਿ ਕਾ ਨਾਮੁ ਧਿਆਈਐ ਸਤਿਸੰਗਤਿ ਮੇਲਿ ਮਿਲਾਇ ।੨।
ਜੇ ਲਖ ਇਸਤਰੀਆ ਭੋਗ ਕਰਹਿ ਨਵਖੰਡ ਰਾਜੁ ਕਮਾਹਿ ।
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ।੩।
ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰਚਰਣੀ ਚਿਤੁ ਲਾਇ ।
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ[1] ।੪।
ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ।
ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਿਜ ਸੁਭਾਇ ।੫।੨।

ਸਿਰੀ ਰਾਗੁ ਮਹਲਾ ੩ ਘਰ ੧

ਜਿਸ ਹੀ ਕੀ ਸਿਰਕਾਰ[2] ਹੈ ਤਿਸਹੀ ਕਾ ਸਭੁ ਕੋਇ ।
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ।
ਅੰਤਰਿ ਜਿਸਕੈ ਸਚੁ ਵਸੈ ਸਚੇ ਸਚੀ ਸੋਇ ।
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ।੧।
ਮੇਰੇ ਰਾਮ, ਮੈ ਹਰਿ ਬਿਨੁ ਅਵਰੁ ਨ ਕੋਇ ।
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ।੧। ਰਹਾਉ ।
ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ।
ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ।
ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ।
ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ ।੨।
ਪੜਿ ਪੜਿ ਪੰਡਿਤ ਜੋਤਕੀ[3] ਵਾਦ ਕਰਹਿ ਬੀਚਾਰੁ ।
ਮਤਿ ਬੁਧਿ ਭਵੀ[4] ਨ ਬੁਝਈ ਅੰਤਰਿ ਲੋਭ ਵਿਕਾਰੁ ।
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ।
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ।੩।
ਸਤਗੁਰ ਕੀ ਸੇਵਾ ਗਾਖੜੀ[5] ਸਿਰੁ ਦੀਜੈ ਆਪੁ ਗਵਾਇ ।
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ।
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ।
ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ।੪।
ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੁਕਾਰ ।

1. ਲਾਲਚ 2. ਹਕੂਮਤ, ਰਾਜ-ਸੱਤਾ 3. ਜੋਤਸ਼ੀ 4. ਭੌਂ ਗਈ 5. ਔਖੀ

ਲਖ ਚਉਰਾਸੀਹ ਜਿਨਿ ਸਿਰੀ[1] ਸਭਸੈ ਦੇਇ ਅਧਾਰੁ ।
ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ।
ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ।੫।੩।

ਸਿਰੀ ਰਾਗ ਮਹਲਾ ੩

ਜਿਨੀ ਸੁਣਿਕੈ ਮੰਨਿਆ ਤਿਨਾ ਨਿਜ ਘਰਿ ਵਾਸੁ ।
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣ ਤਾਸੁ ।
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ।
ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ।੧।
ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ।
ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ।੧। ਰਹਾਉ।
ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ ।
ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ ।
ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰ ।
ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ ।੨।
ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ।
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ।
ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ।
ਜਿਸ ਅੰਦਰਿ ਨਾਮੁ ਪ੍ਰਗਾਸੁ ਹੈ ਓਹ ਸਦਾ ਸਦਾ ਥਿਰੁ ਹੋਇ ।੩।
ਇਹੁ ਜਨਮੁ ਪਦਾਰਥੁ ਪਾਇ ਕੈ ਹਰਿਨਾਮੁ ਨ ਚੇਤੈ ਲਿਵ ਲਾਇ ।
ਪਗਿ[2] ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ।
ਓਹੁ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ।
ਜਿਸੁ ਨਦਰਿ ਕਰੇ ਸੋ ਉਬਰੈ[3] ਹਰਿ ਸੇਤੀ ਲਿਵ ਲਾਇ ।੪।
ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ।
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ।
ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿਗੁਣ ਗਾਇ ਸਮਾਇ[4] ।
ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵਲਾਇ ।੫।੪।

ਸਿਰੀ ਰਾਗ ਮਹਲਾ ੩

ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ ।
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ।

1. ਬਣਾਈ 2. ਪੈਰ 3. ਬਚਦਾ ਹੈ 4. ਲੀਨ ਹੋ ਜਾਂਦੇ ਹਨ।

ਓਇ ਅੰਮ੍ਰਿਤ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ ।੧।
ਭਾਈ ਰੇ ਗੁਰਮੁਖਿ ਸਦਾ ਪਤਿ ਹੋਇ ।
ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ।੧। ਰਹਾਉ ।
ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ[1] ਜਾਇ ।
ਸਬਦੈ ਸਾਦੁ[2] ਨ ਆਇਓ ਲਾਗੇ ਦੂਜੈ ਭਾਇ ।
ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ ।੨।
ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ।
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ।
ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ ।੩।
ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ।
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ।
ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ ।੪।੫।

ਸਿਰੀ ਰਾਗ ਪਹਲਾ ੩

ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ।
ਹਰਿਨਾਮੁ ਸਲਾਹਨਿ ਸਦਾ ਸਦਾ ਵਖਰੁ[3] ਹਰਿਨਾਮੁ ਅਧਾਰੁ ।
ਗੁਰਿ ਪੂਰੈ ਹਰਿਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟ ਭੰਡਾਰੁ ।੧।
ਭਾਈ ਰੇ ਇਸੁ ਮਨ ਕਉ ਸਮਝਾਇ ।
ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮ ਧਿਆਇ ।੧। ਰਹਾਉ ।
ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ।
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ।
ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ ।੨।
ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ।
ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ।
ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ ।
ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨਾ ਜਾਇ ।
ਲਖ ਚਉਰਾਸੀ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ ।
ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿਨਾਮਿ ਸਮਾਇ ।੪।੬।

ਸਿਰੀ ਰਾਗੁ ਮਹਲਾ ੩

ਸੁਖ ਸਾਗਰੁ[4] ਹਰਿ ਨਾਮ ਹੈ ਗੁਰਮੁਖਿ ਪਾਇਆ ਜਾਇ ।
ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ।

1. ਇੱਜ਼ਤ 2. ਸੁਆਦ 3. ਵਸਤੁ, ਸੌਦਾ 4. ਸੁਖ ਦਾ ਸਮੁੰਦਰ

ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ।੧।
ਭਾਈ ਰੇ ਜਗੁ ਦੁਖੀਆ ਦੂਜੈ ਭਾਇ ।
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ।੧। ਰਹਾਉ ।
ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ।
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ।
ਗੁਰ ਗਿਆਨੁ ਪ੍ਰਚੰਡੁ ਬਲਾਇਆ[1] ਅਗਿਆਨੁ ਅੰਧੇਰਾ ਜਾਇ ।੨।
ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ।
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ।
ਧਾਤੁਰ ਬਾਜੀ[2] ਪਲਚਿ ਰਹੇ ਨਾ ਉਰਵਾਰੁ ਨ ਪਾਰੁ ।੩।
ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ।
ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ।
ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ।੪।੭।

ਸਿਰੀ ਰਾਗੁ ਮਹਲਾ ੩

ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ।
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ।
ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ ।੧।
ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ।
ਸਤਿਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ ।੧। ਰਹਾਉ ।
ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ।
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚਿੰਦੁ[3] ।
ਵਡੈ ਭਾਗਿ ਸਤਿਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ ।੨।
ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ।
ਅੰਤਰਿ ਲਾਗਿ ਨ ਤਾਮਸੁ[4] ਮੂਲੇ ਵਿਚਹੁ ਆਪੁ ਗਵਾਏ ।
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ।੩।
ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ।
ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ।
ਨਾਨਕ ਸਬਦਿ ਰਤੇ ਹਰਿਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ।੪।੮।

ਸਿਰੀ ਰਾਗੁ ਮਹਲਾ ੩

ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ।
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ।

1. ਜਗਾਇਆ 2. ਠੱਗੀ, ਧੋਖੇਬਾਜ਼ੀ 3. ਨਿਸ਼ਚਿੰਤ 4. ਤਮੋਬਿਰਤੀ

ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ।੧।
ਮੇਰੇ ਮਨਿ ਤਜਿ ਨਿੰਦਾ ਹਉਮੈ ਅਹੰਕਾਰੁ ।
ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ।੧। ਰਹਾਉ ।
ਗੁਰਮੁਖਾ ਕੇ ਮੁਖ ਉਜਲੇ ਗੁਰਸਬਦੀ ਬੀਚਾਰਿ ।
ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ।
ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ।੨।
ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ।
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ[1] ਜਮ ਜਾਲੇ ।
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ।੩।
ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ।
ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ।
ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ।੪।੯।

ਸਿਰੀ ਰਾਗੁ ਮਹਲਾ ੩

ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ।
ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ।
ਇਹੁ ਮਨੁ ਧਾਵਤੁ[2] ਤਾ ਰਹੈ ਜਾ ਆਪੇ ਨਦਰਿ ਕਰੇਇ ।੧।
ਭਾਈ ਰੇ ਗੁਰਮੁਖਿ ਹਰਿਨਾਮੁ ਧਿਆਇ ।
ਨਾਮੁ ਨਿਧਾਨੁ ਸਦਾ ਮਨਿ ਵਸੈ ਮਹਲੀ ਪਾਵੈ ਥਾਉ ।੧। ਰਹਾਉ ।
ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ ।
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈ ਘਰਿ ਕਾਉ ।
ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ।੨।
ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ।
ਲੋਭੀ ਅਨ[4] ਕਉ ਸੇਵਦੇ ਪੜਿ ਵੇਦਾ ਕਰਹਿ ਪੁਕਾਰ ।
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ।੩।
ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ।
ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ।
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ।੪।੧੦।

ਸਿਰੀ ਰਾਗੁ ਮਹਲਾ ੩

ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ[5] ਪਾਇ ।
ਕਰਿ ਕਿਰਪਾ ਮੇਲਾਇਅਨੁ ਹਰਿਨਾਮੁ ਵਸਿਆ ਮਨਿ ਆਇ ।

1. ਦੇਖਦੇ 2. ਦੌੜਨ ਤੋਂ 3. ਜ਼ਹਿਰ 4. ਹੋਰਾਂ ਨੂੰ 5. ਪਰਮ ਪਦਵੀ

ਪੋਤੈ[1] ਜਿਨਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ।੧।
ਭਾਈ ਰੇ ਗੁਰਮਤਿ ਸਾਚਿ ਰਹਾਉ ।
ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ।੧। ਰਹਾਉ ।
ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ।
ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ।
ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ।੨।
ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ।
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ।
ਅਸੁਰ[2] ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ।੩।
ਜੇਹਾ ਸਤਿਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ।
ਏਹੁ ਸਹਸਾ[3] ਮੂਲੇ ਨਾਹੀ ਭਾਉ ਲਾਏ ਜਨੁ ਕੋਇ ।
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ।੪।੧੧।

ਸਿਰੀ ਰਾਗੁ ਮਹਲਾ ੩

ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹ ਵਿਡਾਣੀ[4] ।
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ।
ਮਨਮੁਖ ਅੰਧੁ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ।੧।
ਮਨ ਰੇ ਸਦਾ ਭਜਹੁ ਹਰਿ ਸਰਣਾਈ ।
ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ।੧। ਰਹਾਉ ।
ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ ।
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ।
ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ।੨।
ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ।
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ।
ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ ।੩।
ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ।
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ।
ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ।੪।੧੨।

ਸਿਰੀ ਰਾਗੁ ਮਹਲਾ ੩

ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ[5] ਤਨਿ ਸੀਗਾਰੁ ।
ਸੇਜੈ ਕੰਤੁ ਨਾ ਆਵਈ ਨਿਤ ਨਿਤ ਹੋਇ ਖੁਆਰੁ ।

1. ਪੱਲੇ 2. ਦੈਂਤ (ਬਦੀ) 3. ਸ਼ੰਕਾ 4. ਬਿਗਾਨੀ 5. ਛੁੱਟੜ ਨਾਰਿ

ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ।
ਭਾਈ ਰੇ ਇਕ ਮਨਿ ਨਾਮੁ ਧਿਆਇ ।
ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ ।੧। ਰਹਾਉ ।
ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰਧਾਰਿ ।
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ।
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ[1] ਅਪਾਰੁ ।੨।
ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ[2] ਹੋਇ ।
ਅੰਦਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ।
ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ।੩।
ਗੁਰ ਕੇ ਭਾਣੇ ਵਿਚਿ ਅੰਮ੍ਰਿਤ ਹੈ ਸਹਜੇ .ਪਾਵੈ ਕੋਇ ।
ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ।
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ।੪।੧੩।

ਸਿਰੀ ਰਾਗੁ ਮਹਲਾ ੩

ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ।
ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ।
ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ।੧।
ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ।
ਬਿਨੁ ਗੁਰ ਭਗਤਿ ਨਾ ਪਾਈਐ ਜੇ ਲੋਚੈ[3] ਸਭੁ ਕੋਇ ।੧।
ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ।ਰਹਾਉ ।
ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ[4] ।
ਬਿਨੁ ਸਬਦੈ ਪਿਰੁ ਨ ਪਾਇਐ ਬਿਰਥਾ ਜਨਮੁ ਗਵਾਇ ।੨।
ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ[5] ਨਾਲਿ ।
ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ ।
ਸਤਿਗੁਰਿ ਮਿਲਿਐ ਧਨੁ ਪਾਇਆ ਹਰਿਨਾਮਾ ਰਿਦੈ ਸਮਾਲਿ ।੩।
ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ।
ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ।
ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ ਛੋਡਿਆ ਲਾਇ ।੪।੧੪।

ਸਿਰੀ ਰਾਗੁ ਮਹਲਾ ੩

ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨਾ ਹੋਈ ।
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ।

1. ਪ੍ਰੇਮ 2. ਕਿਸਮਤ ਜਾਗਦੀ ਹੈ 3. ਚਾਹੇ 4. ਲੰਘਦੀ ਹੈ 5. ਜਾਇਦਾਦ

ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ ।
ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ।
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ । ੧ ।
ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ।
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ।
ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ । ੨ ।
ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ।
ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ ।
ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ । ੩ ।
ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ।
ਹਰਿ ਜੀਉ ਦਾਤਾ ਭਗਤਿ ਵਛਲੁ[1] ਹੈ ਕਰਿ ਕਿਰਪਾ ਮੰਨਿ ਵਸਾਈ।
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ । ੪ । ੧੫ ।

ਸਿਰੀ ਰਾਗੁ ਮਹਲਾ ੩

ਧਨੁ ਜਨਨੀ[2] ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ।
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ।
ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ । ੧ ।
ਮੇਰੇ ਮਨ ਗੁਰਮੁਖਿ ਧਿਆਇ ਹਰਿ ਸੋਇ ।
ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ । ੧ । ਰਹਾਉ ।
ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ।
ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ।
ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ । ੨ ।
ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ ।
ਚਿਰੀ ਵਿਛੁੰਨੇ ਮੇਲਿਅਨੁ ਸਤਿਗੁਰ ਪੰਨੈ[3] ਪਾਇ ।
ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ । ੩ ।
ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ।
ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ।
ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ । ੪ । ੧੬ ।

ਸਿਰੀ ਰਾਗੁ ਮਹਲਾ ੩

ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ।
ਕਥਨੀ ਬਦਨੀ[4] ਨ ਪਾਈਐ ਹਉਮੈ ਵਿਚਹੁ ਜਾਇ ।

. ਭਗਤ[1] ਦਾ ਪਿਆਰਾ 2. ਮਾਤਾ 3. ਆਪਣੇ ਖਾਤੇ ਵਿਚ ਦਰਜ ਕਰਕੇ
. ਗੱਲੀਂ ਬਾਤੀਂ

ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ।੧।
ਭਾਈ ਰੇ ਗੁਰਮੁਖਿ ਬੂਝੈ ਕੋਇ ।
ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ।੧। ਰਹਾਉ ।
ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ।
ਅੰਮ੍ਰਿਤ ਸਾਚਾ ਨਾਮੁ ਹੈ ਕਹਣਾ ਕਛੂ ਨਾ ਜਾਇ ।
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ।੨।
ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ।
ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ।
ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ।੩।
ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨਾ ਹੋਇ ।
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ।
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ।੪।੧੭।

## ਸਿਰੀ ਰਾਗੁ ਮਹਲਾ ੩

ਕਾਇਆਂ ਸਾਧੈ ਉਰਧ ਤਪੁ[1] ਕਰੈ ਵਿਚਹੁ ਹਉਮੈ ਨ ਜਾਇ ।
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬਹੀ ਪਾਇ ।
ਗੁਰ ਕੈ ਸਬਦਿ ਜੀਵਤੁ ਮਰੈ ਹਰਿਨਾਮੁ ਵਸੈ ਮਨਿ ਆਇ ।੧।
ਸੁਣਿ ਮਨ ਮੇਰੇ ਭਜ ਸਤਗੁਰ ਸਰਣਾ ।
ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ ।੧। ਰਹਾਉ ।
ਤ੍ਰੈ ਗੁਣ ਸਭਾ ਧਾਤੁ[2] ਹੈ ਦੂਜਾ ਭਾਉ ਵਿਕਾਰੁ ।
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ।
ਸਤਗੁਰਿ ਮਿਲਿਐ ਤ੍ਰਿਕੁਟੀ[3] ਛੂਟੈ ਚਉਥੈ ਪਦਿ ਮੁਕਤਿ ਦੁਆਰੁ ।੨।
ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ।
ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ।
ਗੁਰਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ।੩।
ਇਹੁ ਮਨੂਆ ਅਤਿ ਸਬਲ[4] ਹੈ ਛਡੇ ਨ ਕਿਤੈ ਉਪਾਇ ।
ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ।
ਨਾਨਕ ਨਾਮਿ ਲਗੇ ਸੇ ਉਬਰੇ[5] ਹਉਮੈ ਸਬਦਿ ਗਵਾਇ ।੪।੧੮।

## ਸਿਰੀ ਰਾਗੁ ਮਹਲਾ ੩

ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ।

1. ਬਾਹਾਂ ਖੜੀਆਂ ਕਰਕੇ ਕੀਤਾ ਤਪ, ਸਖ਼ਤ ਤਪੱਸਿਆ 2. ਪਦਾਰਥ, ਮਾਇਆ
3. ਤਿੰਨ ਗੁਣਾਂ ਦੀ ਗੁੰਝਲ 4. ਤਕੜਾ, ਮੂੰਹਜ਼ੋਰ 5. ਬਚ ਗਏ

ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ।
ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ । ੧ ।
ਮਨ ਰੇ ਦੂਜਾ ਭਾਉ[1] ਚੁਕਾਇ ।
ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖ ਪਾਇ । ਰਹਾਉ ।
ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ।
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ।
ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ । ੨ ।
ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ।
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ।
ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ । ੩ ।
ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ।
ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵਲਾਇ ।
ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ । ੪ । ੧੯ ।

## ਸਿਰੀ ਰਾਗੁ ਮਹਲਾ ੩

ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ।
ਘਰਿ ਹੋਂਦਾ ਪੁਰਖੁ[2] ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰ ।
ਸਤਗੁਰੂ ਕਿਆ ਫਿਟਕਿਆ ਮੰਗ ਥਕੇ ਸੰਸਾਰਿ ।
ਸਚਾ ਸਬਦੁ ਨਾ ਸੇਵਿਓ ਸਭਿ ਕਾਜ ਸਵਾਰਣਹਾਰੁ । ੧ ।
ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ।
ਜਨਮ ਮਰਨ ਦੁਖੁ ਪਰਹਰੈ[3] ਸਬਦਿ ਰਹਿਆ ਭਰਪੂਰਿ । ੧ । ਰਹਾਉ।
ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ ।
ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ।
ਸਚਾ ਸਾਹੁ ਵਰਤਦਾ ਕੋਇ ਨਾ ਮੇਟਣਹਾਰੁ ।
ਮਨਮੁਖ ਮਹਲੁ[4] ਨ ਪਾਇਨੀ ਕੂੜਿ ਮੁਠੇ ਕੂੜਿਆਰ । ੨ ।
ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰ ।
ਮਾਇਆ ਮੋਹਿ ਵਿਸਾਰਿਆ ਸੁਖ ਦਾਤਾ ਦਾਤਾਰ ।
ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰਧਾਰ ।
ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ । ੩ ।
ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ।
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ।

1. ਦ੍ਵੈਤ ਭਾਵ 2. ਅੰਦਰ ਵਸਦਾ ਰੱਬ 3. ਮੇਟਦਾ ਹੈ 4. ਸਵਰੂਪ, ਨਿਜ ਪਦ

ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰ ।
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ।੪।
ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ।
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ।
ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ ।
ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ ।੫।੨੦।

ਸਿਰੀ ਰਾਗੁ ਮਹਲਾ ੩

ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ।
ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ।
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ।
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ।੧।
ਮਨ ਮੇਰੇ ! ਅਨਦਿਨੁ ਜਾਗ ਹਰਿ ਚੇਤਿ ।
ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ।੧। ਰਹਾਉ ।
ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ।
ਭੈ ਭਾਇ ਭਗਤਿ[1] ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ।
ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ।
ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ[2] ।੨।
ਜੋ ਜਾਗੈ ਸੇ ਉਬਰੇ ਸੂਤੇ ਗਏ ਮੁਹਾਇ[3] ।
ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ।
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ।
ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ ।੩।
ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ ।
ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ ।
ਸਤਗੁਰੁ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ ।
ਨਾਨਕ ਦਰਿ ਸਚੈ ਸਚਿਆਰ ਹਹਿ ਹਉ ਤਿਨ ਬਲਿਹਾਰੈ ਜਾਉ ।੪।੨੧।

ਸਿਰੀ ਰਾਗੁ ਮਹਲਾ ੩

ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ।
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ।
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ[4] ਹੋਇ ।
ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ।੧।

1. ਅਦਬ ਤੇ ਪ੍ਰੇਮ ਵਾਲੀ ਭਗਤੀ 2. ਗੰਭੀਰ 3. ਲੁੱਟੇ ਗਏ 4. ਕਿਹੋ ਜੇਹੀ

ਮੇਰੇ ਮਨ ਹਰਿ ਕਾ ਨਾਮੁ ਧਿਆਇ ।
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ।੧। ਰਹਾਉ
ਸਹਜੇ ਖੇਤੀ ਰਾਹੀਐ[1] ਸਚੁ ਨਾਮੁ ਬੀਜੁ ਪਾਇ ।
ਖੇਤੀ ਜੰਮੀ ਅਗਲੀ[2] ਮਨੂਆ ਰਜਾ ਸਹਜਿ ਸੁਭਾਇ ।
ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ।
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ।੨।
ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ।
ਬਾਣੀ ਵਜੀ[3] ਚਹੁ ਜੁਗੀ ਸਚੋ ਸਚੁ ਸੁਣਾਇ ।
ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ।
ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ।੩।
ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ।
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ।
ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ।
ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ।੪।੨੨।

### ਸਿਰੀ ਰਾਗੁ ਮਹਲਾ ੩

ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ।
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ।
ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰਧਾਰਿ ।
ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ।੧।
ਮਨ ਮੇਰੇ ਹਉਮੈ ਮੈਲੁ ਭਰਨਾਲਿ[4] ।
ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ।੧। ਰਹਾਉ ।
ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ।
ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ।
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਿਗੁਰ ਬੂਝ ਨ ਪਾਇ ।
ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ ।੨।
ਵਿਣੁ ਨਾਵੈ ਸਭ ਡੂਮਣੀ[5] ਦੂਜੈ ਭਾਇ ਖੁਆਇ ।
ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ ।
ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ।
ਨਦਰਿ ਕਰੇ ਪ੍ਰਭ ਆਪਣੀ ਆਪੇ ਲਏ ਮਿਲਾਇ ।੩।
ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਾਇਆ ਜਾਇ ।

1. ਬੀਜੀਏ 2. ਬਹੁਤੀ 3. ਪਰਗਟ ਹੋਈ 4. ਸਮੁੰਦਰ 5. ਦੁਖੀ ਚਿਤ

ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ[1] ।
ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ।
ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ।੪।੨੩।

ਸਿਰੀ ਰਾਗ ਮਹਲਾ ੩

ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ।
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ।
ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ ।੧।
ਮਨ ਰੇ ਨਿਜ ਘਰਿ ਵਾਸਾ ਹੋਇ ।
ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ ।੧। ਰਹਾਉ
ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨਾ ਕੋਇ ।
ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ।
ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ।੨।
ਹਉਮੈ ਸਭਾ ਗਣਤ[2] ਹੈ ਗਣਤੈ ਨਉ ਸੁਖੁ ਨਾਹਿ ।
ਬਿਖੁ ਕੀ ਕਾਰ ਕਮਾਵਣੀ ਬਿਖ ਹੀ ਮਾਹਿ ਸਮਾਹਿ ।
ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ।੩।
ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ।
ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ।
ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ।੪।੨੪।

ਸਿਰੀ ਰਾਗੁ ਮਹਲਾ ੩

ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ।
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ।
ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰ ।
ਕਿਰਪਾ ਕਰਿਕੈ ਆਪਣੀ ਦਿਤੋਨੁ ਭਗਤਿ ਭੰਡਾਰੁ ।੧।
ਮਨ ਰੇ ਸਦਾ ਅਨੰਦੁ ਗੁਣ ਗਾਇ ।
ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ।੧। ਰਹਾਉ।
ਸਚੀ ਭਗਤੀ ਮਨੁ ਲਾਲੁ ਥੀਆ ਰਤਾ[3] ਸਹਜਿ ਸੁਭਾਇ ।
ਗੁਰਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ।
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ।
ਗੁਰਮੁਖਿ ਏਹੁ ਰੰਗੁ ਪਾਈਐ ਜਿਸਨੋ ਕਿਰਪਾ ਕਰੇ ਰਜਾਇ ।੨।
ਸੰਸਾ[4] ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ।

1. ਸੜਦੇ ਹਨ 2. ਲੇਖਾ-ਪੱਤਾ 3. ਪ੍ਰੀਤਿ ਵਿਚ ਰੰਗਿਆ 4. ਭਰਮ ਰੂਪ

ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ।
ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ ।
ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ।੩।
ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ।
ਇਕਿ ਆਪੇ ਆਪਿ ਖੁਆਇਅਨੁ[1] ਦੂਜੈ ਛਡਿਅਨੁ ਲਾਇ ।
ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ।
ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ।੪।੨੫।

ਸਿਰੀ ਰਾਗੁ ਮਹਲਾ ੩

ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ।
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ।
ਬਿਨੁ ਸਤਿਗੁਰ ਕਿਨੈ ਨ ਪਾਇਓ ਕਰ ਵੇਖਹੁ ਮਨਿ ਵੀਚਾਰਿ ।
ਮਨਮੁਖ ਮੈਲੁ ਨ ਉਤਰੈ ਜਿਚਰੁ[2] ਗੁਰਸਬਦਿ ਨ ਕਰੇ ਪਿਆਰੁ ।੧।
ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ।
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ।੧। ਰਹਾਉ ।
ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ[3] ।
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ।
ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ।
ਗੁਰਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ।੨।
ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ।
ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ।
ਚਾਰੇ ਕੁੰਡਾ[4] ਭਵਿ ਥਕੇ ਮਨਮੁਖ ਬੂਝ ਨ ਪਾਇ ।
ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ ।੩।
ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ।
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ।
ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ।
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ।੪।੨੬।

ਸਿਰੀ ਰਾਗੁ ਮਹਲਾ ੩

ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ।
ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ।
ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ[5] ।

1. ਭੁਲਾਏ ਹਨ 2. ਜਦ ਤਕ 3. ਨੇੜੇ 4. ਪਾਸੇ 5. ਸੋਝੀ ਪਾ ਦੇਂਦਾ ਹੈ

ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵਲਾਇ ।੧।
ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ।
ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ।੧। ਰਹਾਉ ।
ਜਿਨਿ ਕਰਿ ਕਾਰਣ ਧਾਰਿਆ ਸੋਈ ਸਾਰ[1] ਕਰੇਇ ।
ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ।
ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ।
ਗੁਰਮੁਖਿ ਸਚ ਸਬਦਿ ਰਤੇ ਆਪ ਮੇਲੇ ਕਰਤਾਰਿ ।੨।
ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ।
ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ।
ਗੁਰਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ।
ਸਾਧਨ[2] ਨਾਵੈ ਬਾਹਰੀ ਅਵਗਣਵੰਤੀ ਰੋਇ ।੩।
ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ।
ਗੁਣ ਵੀਚਾਰੀ ਗੁਣ ਸੰਗ੍ਰਹਾ[3] ਅਵਗੁਣ ਕਢਾ ਧੋਇ ।
ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ।
ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ ਸੋਇ ।੪।੨੭।

ਸਿਰੀ ਰਾਗੁ ਮਹਲਾ ੩

ਸੁਣਿ ਸੁਣਿ ਕਾਮ ਗਹੇਲੀਏ[4] ਕਿਆ ਚਲਹਿ ਬਾਂਹ ਲੁਡਾਇ ।
ਆਪਣੁ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ।
ਜਿਨੀ ਸਖੀ ਕੰਤੁ ਪਛਾਣਿਆ ਹਉ ਤਿਨਕੈ ਲਾਗਉ ਪਾਇ ।
ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ।੧।
ਮੁੰਧੇ[5] ਕੂੜਿ ਮੁਠੀ ਕੂੜਿਆਰਿ ।
ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ।੧। ਰਹਾਉ ।
ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ।
ਗਰਬਿ ਅਟੀਆ[6] ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ।
ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ ।
ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ।੨।
ਗਿਆਨ ਵਿਹੂਣੀ ਪਿਰ ਮੁਤੀਆ[7] ਪਿਰਮੁ ਨ ਪਾਇਆ ਜਾਇ ।
ਅਗਿਆਨਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ ।
ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ।
ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ।੩।

1. ਸੰਭਾਲ 2. ਇਸਤਰੀ 3. ਇਕੱਤ੍ਰ ਕਰਾਂ 4. ਵਾਸਨਾ-ਗ੍ਰਸਤ
5. ਅੱਲੜ, ਅਣਜਾਣ 6. ਅਹੰਕਾਰ-ਭਰੀਆਂ 7. ਪਤੀ ਦੀ ਛੱਡੀ ਹੋਈ, ਛੁੱਟੜ

